# ਸਬਰ ਦੇ ਘੁੱਟ


– ਲੇਖਕ –

ਗਿਆਨੀ ਤਿਲੋਕ ਸਿੰਘ




ਅਜ ਕਲ੍ਹ ਇਸਤ੍ਰੀ ਦੀ ਹਾਲਤ ਬੜੀ ਨਾਜ਼ਕ ਹੈ। ਉਹ ਅਜ਼ਾਦੀ ਤੇ ਗ਼ੁਲਾਮੀ ਦੀ ਚੋਖਟ ਤੇ ਖੜੀ ਸੁਨਹਿਰੀ ਸੁਪਨੇ ਲੈ ਰਹੀ ਹੈ। ਪਰ ਉਸ ਨੂੰ ਪਤਾ ਨਹੀਂ ਕਿ ਅਸਲੀ ਜੀਵਨ ਖ਼ਿਆਲੀ ਜੀਵਨ ਨਾਲੋਂ ਕਿੰਨਾ ਦੂਰ ਹੈ। ਨਾਵਲਿਸਟ ਨੇ ਇਹ ਸਾਰਾ ਕੁਝ ਇਸ ਨਾਵਲ ਰਾਹੀਂ ਪ੍ਰਗਟਾ ਕੇ ਦਸਿਆ ਹੈ ਕਿ ਸ਼ੀਲਾ ਵਰਗੀਆਂ ਆਦਰਸ਼ਕ ਦੇਵੀਆਂ ਹੀ ਭਾਰਤ ਮਾਤਾ ਦੀ ਲਾਜ ਹਨ।

ਨਾਵਲ ਪੜ੍ਹਨ ਪਿਛੋਂ ਇਹ ਸ਼ਬਦ ਆਪ-ਮੁਹਾਰੇ ਨਿਕਲ ਜਾਂਦੇ ਹਨ ਕਿ ਇਹ ਨਾਵਲ ਪੰਜਾਬੀ ਦੀ ਨਾਵਲ-ਕਲਾ ਵਿਚ ਇਕ ਅਵੱਸ਼ ਵਾਧਾ ਹੈ ਕਿਉਂਕਿ ਇਸ ਦਾ ਸ੍ਰੀਰ ਤੇ ਆਤਮਾ ਦੋਵੇਂ ਪੰਜਾਬੀ ਹਨ।

ਸਿੰਘ ਬ੍ਰਦਰਜ਼, ਮਾਈ ਸੇਵਾਂ, ਅੰਮ੍ਰਿਤਸਰ

ਗਿ: ਤ੍ਰਿਲੋਕ ਸਿੰਘ ਲਿਖਤ—

# ਗੁਰਦਾਸ ਨੰਗਲ ਦੇ ਸ਼ਹੀਦ

ਇਸ ਇਤਿਹਾਸਕ ਨਾਵਲ ਵਿਚ ਗਿਆਨੀ ਜੀ ਨੇ ਦਸਿਆ ਹੈ ਕਿ ਪੰਜੀ ਸਿੰਘਾਂ ਨਾਲ ਨਦੇੜ ਤੋਂ ਆ ਕੇ ਬੰਦਾ ਸਿੰਘ ਬਹਾਦਰ ਤੇ ਉਸ ਦੇ ਸਾਥੀਆਂ ਨੇ ਕਿਵੇਂ ਪੰਜਾਬ ਚੋਂ ਮੁਗਲ-ਰਾਜ ਦਾ ਖ਼ਾਤਮਾ ਕੀਤਾ ?

ਸਰਹੰਦ, ਲੋਹਗੜ੍ਹ, ਸਢੌਰਾ ਅਤੇ ਗੁਰਦਾਸ ਨੰਗਲ ਦੀਆਂ ਲੜਾਈਆਂ ਦੇ ਮੁਕੰਮਲ ਹਾਲਾਤ; ਮੁਗ਼ਲ-ਰਾਜ ਦੇ ਜ਼ੁਲਮਾਂ ਦੀ ਨੰਗੀ ਤੇ ਕੋਝੀ ਤਸਵੀਰ; ਦਿੱਲੀ ਵਿਚ ੭੦੦ ਸਿੰਘਾਂ ਦੀ ਸ਼ਹੀਦੀ, ਸਿੰਘਾਂ ਦੇ ਸਿਦਕ, ਦੇਸ਼ ਤੇ ਧਰਮ-ਪਿਆਰ ਆਦਿ ਸਾਰੇ ਸਮਾਚਾਰ ਪੜ੍ਹਨ ਲਈ ਇਹ ਅਤਿ ਰੁਮਾਂਟਿਕ ਨਾਵਲ ਪੜ੍ਹੋ । ਮੁਲ ੨।।।)

---

ਪਹਿਲੀ ਐਡੀਸ਼ਨ ੧੯੪੩
ਦੂਜੀ ਸੋਧੀ ਹੋਈ ਐਡੀਸ਼ਨ ੧੯੪੬
ਤੀਜੀ ਐਡੀਸ਼ਨ ੧੯੪੯
ਪ੍ਰਕਾਸ਼ਕ : ਸੇਵਾ ਸਿੰਘ – ਸਿੰਘ ਬ੍ਰਦਰਜ਼, ਮਾਈ ਸੇਵਾਂ, ਅੰਮ੍ਰਿਤਸਰ
ਪ੍ਰਿੰਟਰ : ਕਸ਼ਮੀਰਾ ਸਿੰਘ – ਕਸ਼ਮੀਰ ਪ੍ਰਿੰਟਿੰਗ ਪ੍ਰੈਸ, ਅੰਮ੍ਰਿਤਸਰ

# ਤ੍ਰਿਲੋਕ ਸਿੰਘ ਲਿਖਤ ਪੁਸਤਕਾਂ

੧. ਮਹਾਰਾਣੀ ਚੰਦ ਕੌਰ
੨. ਮਹਾਰਾਣੀ ਜਿੰਦਾਂ
੩. ਗੁਰਦਾਸ ਨੰਗਲ ਦੇ ਸ਼ਹੀਦ
੪. ਸਿਖ ਰਾਜ ਦੀਆਂ ਸ਼ਾਮਾਂ
੫. ਅਣਖੀਲਾ ਜਰਨੈਲ
੬. ਕੌਮੀ ਨਿਸ਼ਾਨ
੭. ਸਬਰ ਦੇ ਘੁੱਟ
੮. ਲਗੀਆਂ ਤੋੜ ਨਿਭਾਈਏ

ਨੋਟ—ਤੂਫ਼ਾਨ ਜੀ ਦੀਆਂ ਉਪਰਲੀਆਂ ਇਤਿਹਾਸਕ ਪੁਸਤਕਾਂ ਨੇ ਸਿਖ ਜਨਤਾ ਵਿਚ ਬੜਾ ਨਾਮਣਾ ਖਟਿਆ ਹੈ ਅਤੇ ਸ਼੍ਰੋਮਣੀ ਪ੍ਰਬੰਧਕ ਕਮੇਟੀ ਨੇ ਇਨ੍ਹਾਂ ਵਿਚੋਂ ਲਾਇਬ੍ਰੇਰੀਆਂ ਲਈ ਪ੍ਰਵਾਨ ਕਰ ਕੇ ਅਠ ਅਠ ਸੌ ਕਿਤਾਬਾਂ ਪ੍ਰਚਾਰ ਵਾਸਤੇ ਖ੍ਰੀਦੀਆਂ ਹਨ।

## ਜਾਣ ਪਛਾਣ

'ਸਬਰ ਦੇ ਘੁੱਟ' ਇਕ ਸਮਾਜਕ ਨਾਵਲ ਹੈ। ਇਸ ਵਿਚ ਸਮਾਜ ਦੇ ਅੰਤਰ-ਮੁਖੀ ਤੇ ਬਾਹਰ-ਮੁਖੀ ਦੋਵੇਂ ਪਖ ਦਰਸਾਏ ਗਏ ਹਨ। ਵਿਦਵਾਨ ਲੇਖਕ ਨੇ ਸਮਾਜ ਦੀਆਂ ਕੁਰੀਤੀਆਂ ਦਾ ਭਾਂਡਾ ਹੀ ਨਹੀਂ ਭੰਨਿਆ, ਸਗੋਂ ਉਨ੍ਹਾਂ ਤੇ ਕਰੜੀ ਪੜਚੋਲ ਕਰ ਕੇ ਕਰਾਰੀਆਂ ਚੋਟਾਂ ਵੀ ਲਾਈਆਂ ਹਨ।

ਕਲਿਆਨ ਸਿੰਘ ਵਰਗੇ ਬਗਲੇ-ਭਗਤ ਸਮਾਜ ਦੇ ਠੇਕੇਦਾਰ ਹੀ ਸਮਾਜ ਨੂੰ ਬਦਨਾਮ ਤੇ ਤਬਾਹ ਕਰਦੇ ਹਨ। ਇਹ ਲੋਕ ਸਕੂਲ, ਹਸਪਤਾਲ ਆਦਿ ਆਸ਼੍ਰਮ ਜਨਤਾ ਦੀ ਬਿਹਤਰੀ ਲਈ ਨਹੀਂ ਖੋਲ੍ਹਦੇ, ਸਗੋਂ ਆਪਣੀ ਵਿਸ਼ੇ-ਤ੍ਰਿਪਤੀ ਲਈ ਇਕ ਜਾਲ ਜਿਹਾ ਤਾਣ ਛਡਦੇ ਹਨ, ਜਿਸ ਵਿਚ ਕਈ ਅਭੋਲ ਤੇ ਨੇਕ ਜਿੰਦੜੀਆਂ ਫਸ ਕੇ ਤਬਾਹ ਤੇ ਬਰਬਾਦ ਹੋ ਜਾਂਦੀਆਂ ਹਨ।

"ਅਜ ਕਲ੍ਹ ਦੇ ਆਗੂਆਂ ਨੇ ਹੀ ਇਸਤ੍ਰੀ ਜਾਤੀ ਦੀ ਸੇਵਾ ਕਰਨ ਦੀ ਚਾਹ ਨੂੰ ਆਪਣੀ ਅਯੋਗ ਵਾਸ਼ਨਾ ਦਾ ਭਾਰੀ ਪੱਥਰ

ਰਖ ਕੇ ਸਦਾ ਵਾਸਤੇ ਨੱਪ ਦਿਤਾ ਹੈ !... ...ਇਨ੍ਹਾਂ ਨੇ ਹਸਪਤਾਲ ਤੇ ਸਕੂਲ ਆਪਣੀ ਬਦਮਾਸ਼ੀ ਦੇ ਅਡਿਆਂ ਲਈ ਖੋਲ੍ਹੇ ਹੋਏ ਹਨ। ਬਾਣੀ ਦੇ ਪਾਠ ਕਰਨੇ ਵੀ ਰੱਬ ਤੇ ਲੋਕਾਂ ਨੂੰ ਧੋਖਾ ਦੇਣ ਲਈ ਹੀ ਹਨ ।"

ਮਰਦ ਇਸਤ੍ਰੀ-ਜਾਤੀ ਤੇ ਸਦਾ ਤੋਂ ਜ਼ੁਲਮ ਤੇ ਉਨ੍ਹਾਂ ਨਾਲ ਅਨਿਆਂ ਹੀ ਕਰਦਾ ਆਇਆ ਹੈ। ਇਸਤ੍ਰੀ ਨੂੰ ਘਰ ਦੀ 'ਰਾਣੀ' ਤੇ 'ਵਜ਼ੀਰ' ਆਦਿ ਜਹੇ ਲਫ਼ਜ਼ੀ ਖ਼ਿਤਾਬ ਦੇ ਕੇ ਘਰ ਦੀ ਚਾਰ-ਦੀਵਾਰੀ ਵਿਚ ਕੈਦ ਰਖ ਕੇ ਜਾਹਲ ਤੇ ਕਮਜ਼ੋਰ ਕੀਤਾ ਗਿਆ ਹੈ। ਇਸ ਜ਼ੁਲਮ ਦਾ ਪ੍ਰਤੀਕ੍ਰਮ ਹੀ ਅਜ ਕਲ੍ਹ ਦੀ ਸੁਸਾਇਟੀ-ਗਰਲ ਹੈ, ਜੋ ਆਪਣੀਆਂ ਭੈਣਾਂ ਦਾ ਬਦਲਾ ਲੈਣ ਲਈ ਕਲਜੋਗਣ ਦਾ ਰੂਪ ਧਾਰ ਕੇ ਪ੍ਰਗਟ ਹੋਈ ਹੈ।

ਅਜ ਕਲ੍ਹ ਦੀ ਸੁਸਾਇਟੀ ਵਿਚ ਤੁਸੀਂ ਰਾਜ ਵਰਗੀਆਂ ਚੋੜ-ਚਪੱਟ ਕੁੜੀਆਂ ਆਮ ਦੇਖੋਗੇ, ਜੋ ਸਵੇਰੇ ਨੌਂ ਦਸ ਵਜੇ ਉਠਦੀਆਂ ਤੇ ਚਾਹ ਪੀ ਕੇ ਬਗੀਚੇ ਵਿਚ ਟਹਿਲ ਛਡਦੀਆਂ ਹਨ। ਫੇਰ ਨ੍ਹਾ ਧੋ ਕੇ ਕੰਘੀ ਪੱਟੀ ਕਰ ਕੇ ਆਪਣੇ ਮਿਤ੍ਰਾਂ ਨੂੰ ਪ੍ਰੇਮ-ਪੱਤਰ ਲਿਖਣ ਵਿਚ ਬਾਰ੍ਹਾਂ ਵਜਾ ਦਿੰਦੀਆਂ ਹਨ। ਰੋਟੀ ਤੋਂ ਵਿਹਲੇ ਹੋ ਕੇ ਨਾਵਲ ਨੂੰ ਲੈ ਬੈਠਦੀਆਂ ਹਨ ਤੇ ਪੜ੍ਹਦੇ ਪੜ੍ਹਦੇ ਹੀ ਸੌਂ ਜਾਂਦੀਆਂ ਹਨ । ਫੇਰ ਚਾਰ ਸਾਢੇ ਚਾਰ ਵਜੇ ਉਠ ਕੇ ਦੋ ਚਾਰ ਆਕੜਾਂ ਭੰਨ ਕੇ ਸ਼ੀਸ਼ੇ ਸਾਹਮਣੇ ਆ ਹਾਜ਼ਰ ਹੁੰਦੀਆਂ ਹਨ ਤੇ ਸਜ ਸਜਾ ਕੇ ਚਾਹ ਦੀ ਮੇਜ਼ ਤੇ ਆ ਬਿਰਾਜਦੀਆਂ ਹਨ। ਉਸ ਤੋਂ ਪਿਛੋਂ ਰੈਕਟ ਫੜ ਕੇ ਕਿਸੇ ਮਿੱਤਰ ਨਾਲ ਬਾਹਰ ਨਿਕਲ ਜਾਂਦੀਆਂ ਹਨ ਅਤੇ ਸ਼ਾਮ ਨੂੰ ਕਿਸੇ ਸਭਾ-ਸੁਸਾਇਟੀ ਜਾਂ ਟੀ-ਪਾਰਟੀ ਦੀ ਸ਼ੋਭਾ ਵਧਾ ਕੇ ਆਖ਼ਰੀ ਸ਼ੋ ਦੇਖ ਦਿਖਾ ਅਨੰਦ ਮੇਲੇ ਲੁਟ ਰਾਤੀਂ ਇਕ ਦੋ ਵਜੇ ਘਰ ਦਰਸ਼ਨ ਦੇਂਦੀਆਂ ਹਨ।

ਪਰ ਅਸਲ ਜੀਵਨ ਸੰਜਮਤਾ ਦੇ ਨੇਮਾਂ ਦੀ ਪਾਲਨਾ ਦਾ ਦੂਸਰਾ ਨਾਂ ਹੈ।

"ਜੀਵਨ ਉਹ ਹੈ ਜੋ ਨੇਮ ਤੇ ਸੰਜਮ ਵਿਚ ਬਝ ਕੇ ਚਲਦਾ ਹੈ। ਸੰਜਮ-ਰਹਿਤ ਜੀਵਨ ਦਾ ਨਾਂ ਹੀ ਪਾਪ ਤੇ ਕੁਕਰਮ ਹੈ।"

ਸ਼ੀਲਾ ਵਰਗੀਆਂ ਆਦਰਸ਼ਕ ਦੇਵੀਆਂ ਭਾਰਤ ਮਾਤਾ ਦੀ ਲਾਜ ਹਨ। ਉਨ੍ਹਾਂ ਦਾ ਜੀਵਨ ਸ਼ਮ੍ਹਾ ਵਾਂਗ ਆਪ ਸੜ ਕੇ ਦੂਸਰਿਆਂ ਨੂੰ ਪ੍ਰਕਾਸ਼ ਦੇਣਾ ਹੈ। ਉਨ੍ਹਾਂ ਦੀ ਛੋਹ ਮੁਰਦੇ ਜੀਵਾਂ ਨੂੰ ਸੁਰਜੀਤ ਕਰਦੀ ਹੈ। ਸ਼ੀਲਾ ਨੇ ਕਿਸ ਤਰ੍ਹਾਂ ਸ਼ਿਵ ਦਿਆਲ ਵਰਗੇ ਸ਼ਰਾਬੀ, ਜਵਾਰੀਏ, ਅਫ਼ੀਮੀ ਤੇ ਕੰਗਾਲ ਨੂੰ ਨਰਕੀ ਜੀਵਨ ਵਿਚੋਂ ਕਢ ਕੇ ਅਸਲੀ ਮਨੁੱਖ ਬਣਾ ਦਿਤਾ। ਸਮਾਜ ਦੇ ਚਿਕੜ ਵਿਚ ਫਸੀ ਹੋਈ ਨੇ ਕਿਸ ਤਰ੍ਹਾਂ ਆਪਣੇ ਆਪ ਨੂੰ ਕੰਵਲ ਵਾਂਗ ਸਵੱਛ ਤੇ ਪਵਿੱਤਰ ਰਖਿਆ। ਅੰਤ ਨੂੰ ਜਦ ਉਸ ਦੀ ਇਜ਼ਤ ਤੇ ਹਮਲਾ ਹੋਇਆ ਤਾਂ ਉਸ ਨੇ ਆਪਣੇ ਇਸਤ੍ਰੀ-ਪਨ ਨੂੰ ਕੋਠੇ ਤੋਂ ਛਾਲ ਮਾਰ ਕੇ ਬਚਾ ਲਿਆ।

ਅਜ ਕਲ੍ਹ ਇਸਤ੍ਰੀ ਦੀ ਹਾਲਤ ਬੜੀ ਨਾਜ਼ਕ ਹੈ। ਉਹ ਅਜ਼ਾਦੀ ਤੇ ਗ਼ੁਲਾਮੀ ਦੀ ਚੌਖਟ ਤੇ ਖੜੀ ਸੁਨਹਿਰੀ ਸੁਪਨੇ ਲੈ ਰਹੀ ਹੈ ਪਰ ਉਸ ਨੂੰ ਪਤਾ ਨਹੀਂ ਕਿ ਅਸਲੀ ਜੀਵਨ ਖ਼ਿਆਲੀ ਜੀਵਨ ਨਾਲੋਂ ਕਿੰਨਾ ਦੂਰ ਹੈ। ਨਾਵਲਿਸਟ ਨੇ ਉਸ ਦਾ ਸ਼ਬਦ-ਚਿਤ੍ਰ ਇਸ ਤਰ੍ਹਾਂ ਚਿਤਰਿਆ ਹੈ:

"ਅਜ ਕਲ੍ਹ ਦੀ ਇਸਤ੍ਰੀ ਜੀਵਨ ਦੇ ਪਹਾੜ ਉਤੇ ਉਸ ਪਗ-ਡੰਡੀ ਰਾਹੀਂ ਚੜ੍ਹ ਰਹੀ ਹੈ, ਜੋ ਦੂਰੋਂ ਉਸ ਨੂੰ ਸੁਖਦਾਈ, ਹਰਿਆਵਲੀ ਅਤੇ ਪੱਧਰੀ ਨਜ਼ਰ ਆਉਂਦੀ ਹੈ, ਪਰ ਅਸਲ ਵਿਚ ਪੈਰ ਪੈਰ ਤੇ ਤਿਲਕਣਾਂ, ਰੁਕਾਵਟਾਂ ਅਤੇ ਕੰਡੇ ਹਨ। ਉਚਾਈ ਤੋਂ ਡਿਗਣ ਦਾ ਡਰ ਹਰ ਘੜੀ ਹੈ। ਜੇ ਪੈਰ ਤਿਲਕਦਾ ਹੈ ਤਾਂ ਆਪਣੇ ਆਪ ਨੂੰ ਬਚਾਉਣ ਵਾਸਤੇ ਜਿਨ੍ਹਾਂ ਚੀਜ਼ਾਂ ਨੂੰ ਮਜ਼ਬੂਤ ਸਮਝ ਕੇ ਉਹ ਹੱਥ ਪਾਉਂਦੀ ਹੈ, ਉਹ ਸਰ੍ਹੋਂ ਦੀ ਗੰਦਲ ਵਾਂਗ

ਟੁਟ ਜਾਂਦੀਆਂ ਹਨ। ਸੁਖ, ਖ਼ੁਸ਼ੀ ਤੇ ਖ਼ੁਸ਼ਹਾਲੀ ਦੀ ਥਾਂ ਉਦਾਸੀ, ਨਿਰਾਸਤਾ ਤੇ ਦੁਖ ਉਸ ਨੂੰ ਹੰਡਾਣੇ ਪੈ ਜਾਂਦੇ ਹਨ।"

ਨਾਵਲ ਪੜ੍ਹਨ ਪਿਛੋਂ ਇਹ ਸ਼ਬਦ ਆਪ-ਮੁਹਾਰੇ ਨਿਕਲ ਜਾਂਦੇ ਹਨ ਕਿ ਇਹ ਨਾਵਲ ਪੰਜਾਬੀ ਦੀ ਨਾਵਲ-ਕਲਾ ਵਿਚ ਇਕ ਅਵੱਸ਼ ਵਾਧਾ ਹੈ ਕਿਉਂਕਿ ਇਸ ਦਾ ਸ੍ਰੀਰ ਤੇ ਆਤਮਾ ਦੋਵੇਂ ਪੰਜਾਬੀ ਹਨ। ਆਸ ਕੀਤੀ ਜਾਂਦੀ ਹੈ ਕਿ ਵਿਦਵਾਨ ਨਾਵਲਿਸਟ ਇਸ ਤੋਂ ਵੀ ਚੰਗੇਰੇ ਨਾਵਲ ਲਿਖ ਕੇ ਪੰਜਾਬੀ ਸਾਹਿੱਤ ਦੀ ਉੱਨਤੀ ਕਰੇਗਾ, ਕਿਉਂਕਿ ਸਫਲ ਨਾਵਲਾਂ ਤੋਂ ਬਿਨਾਂ ਕੋਈ ਸਾਹਿੱਤ ਵੀ ਪੂਰਨ ਨਹੀਂ ਹੋ ਸਕਦਾ।

ਆਲ ਇੰਡੀਆ ਰੇਡੀਓ,<br>ਲਾਹੌਰ<br>੧੫. ੪. ੪੬

ਪਾਲ ਸਿੰਘ

# ਸਬਰ ਦੇ ਘੁੱਟ

## ੧

"ਮੈਂ ਕਿਹਾ ਜੀ, ਕੀ ਇਹ ਗੱਲ ਠੀਕ ਹੈ ?"

"ਕਿਹੜੀ ?"

"ਤੁਸੀਂ...!"

"ਮੈਂ ਕੀ ?"

"ਸੁਣਿਐ ਦੂਜੀ ਸ਼ਾਦੀ ਕਰਾਉਣ ਲੱਗੇ ਓ।"

ਸੰਨ੍ਹੋਂ ਫੜਿਆ ਚੋਰ ਜਿਵੇਂ ਕੁਝ ਉੱਤਰ ਨਹੀਂ ਦੇ ਸਕਦਾ, ਤਿਵੇਂ ਸੁਖਦੇਵ ਸਿੰਘ ਆਪਣੀ ਜੀਵਨ-ਸਾਥਣ ਸ਼ੀਲਾ ਦੀ ਪੁੱਛ ਦਾ ਕੋਈ ਉੱਤਰ ਨਾ ਦੇ ਸਕਿਆ। ਦੋਸ਼ੀਆਂ ਵਾਂਗ ਉਸ ਦੀਆਂ ਅੱਖਾਂ ਨੀਵੀਆਂ ਹੋ ਗਈਆਂ।

"ਦਸੋ ਮੈਂ ਕੀ ਪਾਪ ਕੀਤੈ ਜੋ ਮੈਨੂੰ ਮੱਛੀ ਵਾਂਗ ਤੱਤੇ ਰੇਤੇ ਵਿੱਚ ਝੁਲਸਣ ਲੱਗੇ ਓ ?"

"ਸ਼ੀਲਾ" ਸੁਖਦੇਵ ਸਿੰਘ ਬੋਲਿਆ, "ਤੂੰ ਪਾਪ ਤਾਂ ਕੋਈ ਨਹੀਂ ਕੀਤਾ, ਪਰ........"

ਸ਼ੀਲਾ ਉਸ ਦੀ ਜ਼ਬਾਨੋਂ ਹਾਂ ਜਾਂ ਨਾਂਹ ਦਾ ਸ਼ਬਦ ਸੁਣਨ ਨੂੰ ਕਾਹਲੀ ਸੀ। ਉਹ ਝੱਟ ਬੋਲੀ, "ਪਰ ਕੀ ?"

"ਤੂੰ ਦੇਵੀ ਹੈਂ, ਮੇਰੀ ਜੋ ਤੂੰ ਸੇਵਾ ਕੀਤੀ ਹੈ,ਕੋਈ ਕਰ ਨਹੀਂ ਸਕਦਾ, ਤੂੰ ਨੇਕ ਹੈਂ ਅਤੇ ਤੇਰੇ ਵਿੱਚ ਸਾਰੇ ਗੁਣ ਹਨ ਸ਼ੀਲਾ, ਪਰ...!"

ਸੁਖਦੇਵ ਸਿੰਘ ਨੇ ਗੱਲ ਨੂੰ ਪੂਰਿਆਂ ਕਰਨ ਦਾ ਬੜਾ ਜਤਨ ਕੀਤਾ 'ਪਰ' ਸ਼ਬਦ ਤੇ ਆ ਕੇ ਉਸ ਦੀ ਜ਼ਬਾਨ ਤਾਲੂ ਨਾਲ ਜੁੜ ਗਈ।

ਸ਼ੀਲਾ ਗੁੱਸੇ ਤੇ ਘਬਰਾਹਟ ਨਾਲ ਕੰਬਦੀ ਹੋਈ ਬੋਲੀ : ਮੈਂ ਦੇਵੀ ਹਾਂ, ਪਰ ਦੇਵੀ ਦੀ ਪੂਜਾ ਫੁੱਲਾਂ ਦੀ ਥਾਂ ਕੰਡਿਆਂ ਨਾਲ ਹੋਣ ਲੱਗੀ ਹੈ, ਠੀਕ ਹੈ ਨਾ ?"

"ਨਹੀਂ ਸ਼ੀਲਾ, ਤੇਰੀ ਪੂਜਾ ਫੁੱਲਾਂ ਨਾਲ ਹੋਵੇਗੀ, ਮੇਰੇ ਪਿਆਰਾਂ ਨਾਲ ਹੋਵੇਗੀ, ਪਰ ਇੱਕ.........!"

"ਕਰ ਦਿਓ ਪੂਰੀ ਗੱਲ, ਮੈਂ ਸੁਣਨ ਨੂੰ ਤਿਆਰ ਹਾਂ।"

"ਮੈਂ ਦੱਸ ਨਹੀਂ ਸਕਦਾ। ਮੇਰੀ ਜ਼ਬਾਨ ਮੇਰਾ ਸਾਥ ਨਹੀਂ ਦੇ ਰਹੀ।"

"ਤੁਸੀਂ ਦੱਸ ਨਹੀਂ ਸਕਦੇ। ਇਹੋ ਕੁਝ ਨਹੀਂ ਨਾ ਦੱਸ ਸਕਦੇ ਕਿ ਤੁਸੀਂ ਭੌਰੇ ਦੀ ਤਰ੍ਹਾਂ ਨਵਾਂ ਫੁੱਲ ਲੱਭ ਕੇ, ਪਹਿਲੇ ਨੂੰ ਭੁਲ ਜਾਣਾ ਚਾਹੁੰਦੇ ਓ, ਜਿਸ ਕੋਲ ਸ਼ਾਇਦ......।"

ਕੁਰਸੀ ਤੋਂ ਉੱਠ ਕੇ ਸ਼ੀਲਾ ਤੁਰਨ ਲੱਗੀ ਤਾਂ ਸੁਖਦੇਵ ਸਿੰਘ ਨੇ ਉਸ ਦੀ ਬਾਂਹ ਫੜ ਲਈ। ਬਾਂਹ ਨੂੰ ਘੁੱਟਦਾ ਹੋਇਆ ਅਜੇ ਕੁਝ ਆਖਣ ਹੀ ਲੱਗਾ ਸੀ ਕਿ ਪਹਿਲਾਂ ਹੀ ਸ਼ੀਲਾ ਬੋਲ ਉੱਠੀ, "ਮੇਰੀ ਬਾਂਹ ਛੱਡ ਦਿਓ। ਸਿਆਲੀ ਰਾਤਾਂ ਨਾਲੋਂ ਲੰਮੇ ਕੀਤੇ ਕੌਲ ਅਤੇ ਸੁਗੰਧਾਂ ਸਭ ਝੂਠੀਆਂ ਨਿਕਲੀਆਂ। ਪ੍ਰੀਤ-ਕਹਾਣੀਆਂ ਅਤੇ ਪ੍ਰੀਤ-ਵਲਵਲੇ ਸਭ ਮਤਲਬੀ ਸਾਬਤ ਹੋਏ। ਮੇਰੀ ਬਾਂਹ ਛੱਡ ਦਿਓ, ਹੁਣ ਨਵੀਂ ਦੀ ਬਾਂਹ ਘੁੱਟਣੀ।"

ਇਨ੍ਹਾਂ ਵਾਕਾਂ ਦੇ ਨਾਲ ਹੀ ਸ਼ੀਲਾ ਦਾ ਦਿਲ ਅੱਥਰੂ ਬਣ ਕੇ ਮੋਟੀਆਂ ਮੋਟੀਆਂ ਅੱਖਾਂ ਵਿਚੋਂ ਕਿਰਨ ਲੱਗ ਪਿਆ। ਉਸ ਦੇ ਕਾਲਜੇ ਦੀ ਧੜਕਣ ਹੌਕਿਆਂ ਦਾ ਰੂਪ ਧਾਰ ਬੈਠੀ।

ਸੁਖਦੇਵ ਸਿੰਘ ਸ਼ੀਲਾ ਦੇ ਅਗਲੇ ਪਾਸੇ ਹੋ ਗਿਆ। ਉਸ ਦੇ ਦੁਹਾਂ ਡੌਲਿਆਂ ਨੂੰ ਫੜ ਕੇ ਆਖਣ ਲੱਗਾ, "ਸ਼ੀਲਾ! ਸੱਚ ਜਾਣ, ਮੈਂ ਭੌਰੇ ਵਾਂਗ ਨਵੇਂ ਫੁੱਲ ਦਾ ਚਾਹਵਾਨ ਨਹੀਂ, ਕੀਤੇ ਕੌਲ ਇਕਰਾਰ ਨਹੀਂ ਭੁਲਦਾ, ਪਰ ਸ਼ੀਲਾ।"

"ਇਸ 'ਪਰ' ਦਾ ਅਰਥ ਹੀ ਤਾਂ ਮੈਂ ਸਮਝਣਾ ਚਾਹੁੰਦਾ ਹਾਂ, ਦਸੋ 'ਪਰ' ਕੀ?"

ਸ਼ੀਲਾ ਨੇ ਅੱਖਾਂ ਉੱਪਰ ਚੁੱਕੀਆਂ ਉਸ ਦੇ ਚੌੜੇ ਤੇ ਗੋਰੇ ਮੱਥੇ ਉਤੇ ਪਏ ਹੋਏ ਵੱਟ ਦੱਸ ਰਹੇ ਸਨ ਕਿ ਉਹ ਕਿੰਨੀ ਕੁ ਗੁੱਸੇ ਤੇ ਦੁਖੀ ਹੋ ਰਹੀ ਹੈ।

"ਪਰ ਇੱਕ ਬੱਚੇ ਵਾਸਤੇ।"

ਇਹ ਛੋਟਾ ਜਿਹਾ ਵਾਕ ਬੋਲਦਿਆਂ ਹੋਇਆਂ ਸੁਖਦੇਵ ਸਿੰਘ ਦਾ ਮਨ ਭਰ ਗਿਆ। ਸਿਰ ਤੋਂ ਪੈਰਾਂ ਤੱਕ ਉਹ ਕੰਬਣ ਲੱਗਾ। ਉਸ ਕਾਂਬੇ ਵਿਚ ਉਸ ਨੇ ਸ਼ੀਲਾ ਦੇ ਦੋਵੇਂ ਡੌਲੇ ਛੱਡ ਕੇ ਉਸ ਦੇ ਦੋਵੇਂ ਮੋਢੇ ਫੜ ਕੇ ਇਕ ਹਲੂਣਾ ਦਿਤਾ, ਜਿਸ ਹਲੂਣੇ ਨਾਲ ਸ਼ੀਲਾ ਦੀਆਂ ਅੱਖਾਂ ਉੱਚੀਆਂ ਹੋ ਗਈਆਂ। ਦੋ ਤਿੰਨ ਮਿੰਟ ਪਹਿਲਾਂ ਜਿਨ੍ਹਾਂ ਅੱਖਾਂ ਵਿਚ ਗੁੱਸੇ ਅਤੇ ਘਿਰਣਾ ਦੀ ਅੱਗ ਚਮਕ ਰਹੀ ਦਿਸਦੀ ਸੀ, ਉਨ੍ਹਾਂ ਹੀ ਅੱਖਾਂ ਵਿਚੋਂ ਜਲ ਦੀ ਅਮੁਕ ਧਾਰਾ ਵਹਿ ਤੁਰੀ। ਉਸ ਦਾ ਸਰੀਰ ਵੀ ਲਰਜ਼ੇ ਵਿਚ ਆ ਗਿਆ।

"ਸ਼ੀਲਾ! ਸਾਡੀ ਸ਼ਾਦੀ ਹੋਈ ਨੂੰ ਅੱਜ ਸੱਤ ਸਾਲ ਹੋਣ ਲੱਗੇ ਹਨ, ਪਰ ਸਾਡੇ ਘਰ ਬਾਲ ਨਾ ਖੇਡਿਆ। ਬਾਗਾਂ ਵਿੱਚ ਫੁੱਲਾਂ ਨਾਲ ਰੌਣਕ ਹੁੰਦੀ ਹੈ ਤੇ ਘਰਾਂ ਵਿਚ ਬਾਲਾਂ ਨਾਲ।"

ਸੁਖਦੇਵ ਸਿੰਘ ਬੋਲੀ ਗਿਆ, ਸ਼ੀਲਾ ਚੁਪ ਚਾਪ ਖਲੋਤੀ ਸੁਣਦੀ

ਗਈ। ਉਸ ਦਾ ਲਹੂ ਉਸ ਦੀਆਂ ਨਾੜਾਂ ਵਿਚ ਅਟਕ ਅਟਕ ਕੇ ਚਲਣ ਲਗਾ।

"ਸ਼ੀਲਾ! ਜੀਵਨ ਨਾਲੋਂ ਮੌਤ ਮਨੁਖ ਦੇ ਬਹੁਤ ਨੇੜੇ ਹੈ। ਮੌਤ ਦਾ ਭਾਰੀ ਤੇ ਠੰਡਾ ਹੱਥ ਜਦੋਂ ਕਿਸੇ ਦੀ ਧੜਕਦੀ ਛਾਤੀ ਤੇ ਆ ਟਿਕਦਾ ਹੈ ਤਾਂ ਉਸ ਦੀ ਧੜਕਣ ਸਦਾ ਵਾਸਤੇ ਰੁਕ ਜਾਂਦੀ ਹੈ। ਧੜਕਣ ਨਾ ਰਹੀ, ਮਨੁੱਖ ਨਾ ਰਿਹਾ। ਉਸ ਦੀ ਯਾਦ......ਉਸ ਦੀ ਔਲਾਦ ਰਹਿ ਜਾਂਦੀ ਹੈ, ਪਰ ਸਾਡੀ ਔਲਾਦ......।"

ਸ਼ੀਲਾ ਦਾ ਗਰਮ ਲਹੂ ਜੰਮ ਗਿਆ। ਜੇ ਸੁਖਦੇਵ ਸਿੰਘ ਦਾ ਆਸਰਾ ਨਾ ਹੁੰਦਾ ਤਾਂ ਸ਼ਾਇਦ ਉਹ ਫ਼ਰਸ਼ ਉਤੇ ਡਿੱਗ ਹੀ ਪੈਂਦੀ। ਉਹ ਕਿਸੇ ਵੇਲ ਵਾਂਗ ਉਸ ਰੁਖ ਦੇ ਆਸਰੇ ਖਲੋਤੀ ਹੋਈ ਆਪਣੇ ਆਪ ਨੂੰ ਪ੍ਰਤੀਤ ਕਰ ਰਹੀ ਸੀ, ਜੋ ਉਸ ਕੋਲੋਂ ਪਰੇ ਹੋ ਕੇ ਕਿਸੇ ਹੋਰ ਨੂੰ ਆਸਰਾ ਦੇਣ ਦੇ ਯਤਨ ਵਿਚ ਸੀ।

"ਤੇਰੇ ਪਿਆਰ ਦਾ ਕੈਦੀ ਬਣ ਕੇ ਮੈਂ ਤਾਂ ਬੱਚੇ ਦੀ ਅਣਹੋਂਦ ਦਾ ਭਾਰੀ ਪੱਥਰ ਛਾਤੀ ਤੇ ਰੱਖੀ ਫਿਰਦਾ ਹਾਂ, ਪਰ ਮੇਰੇ ਮਾਤਾ ਪਿਤਾ ਜੀ ਇਸ ਪੱਥਰ ਨੂੰ ਮੇਰੀ ਛਾਤੀ ਤੋਂ ਪਰੇ ਕਰਨ ਉਤੇ ਤੁਲੇ ਹੋਏ ਹਨ। ਸ਼ੀਲਾ ਮੈਂ ਮਜਬੂਰ ਹਾਂ, ਮੈਂ ਉਸ ਮਾਤਾ ਪਿਤਾ ਦੀ ਮਰਜ਼ੀ ਵਿਰੁਧ ਨਹੀਂ ਜਾ ਸਕਦਾ, ਜਿਨ੍ਹਾਂ ਪੇਟ ਤੇ ਪੱਟੀ ਬੰਨ੍ਹ ਕੇ ਮੈਨੂੰ ਇਕ ਲਾਇਕ ਵਕੀਲ ਬਣਾਇਆ ਹੈ। ਅੱਜ ਜ਼ਿਲੇ ਦੀ ਕਚਹਿਰੀ ਤੇ ਹਾਈ ਕੋਰਟ ਵਿੱਚ ਮੇਰਾ ਮੁਕਾਬਲਾ ਕਰਨ ਵਾਲੇ ਬਹੁਤ ਥੋੜੇ ਵਕੀਲ ਹਨ।"

ਸ਼ੀਲਾ ਦੇ ਹੌਕੇ ਲੰਮੇ ਹੋ ਗਏ। ਉਹ ਇਨ੍ਹਾਂ ਵਾਕਾਂ ਦੇ ਅਰਥਾਂ ਵਿਚੋਂ ਆਪਣੇ ਅੰਤ ਦਾ ਸੰਦੇਸ਼ ਲੱਭਣ ਲੱਗੀ। ਉਸ ਦੀਆਂ ਰੋਂਦੀਆਂ ਅੱਖਾਂ ਸੁਖਦੇਵ ਸਿੰਘ ਦੀਆਂ ਕੰਬਦੀਆਂ ਲੱਤਾਂ ਉਤੇ ਗੱਡੀਆਂ ਹੋਈਆਂ ਸਨ। ਉਹ ਉਨ੍ਹਾਂ ਬੁਲ੍ਹਾਂ ਵਲ ਨਾ ਵੇਖ ਸਕੀ ਜੋ ਵਾਕਾਂ ਦੇ ਤੀਰਾਂ ਰਾਹੀਂ ਉਸ ਦੇ ਹਿਰਦੇ ਨੂੰ ਛਾਨਣੀ ਕਰ ਰਹੇ ਸਨ।

"ਦੌਲਤ ਹੈ, ਮਕਾਨ ਹਨ," ਸੁਖਦੇਵ ਸਿੰਘ ਬੋਲੀ ਗਿਆ,

"ਤੈਨੂੰ ਕੋਈ ਦੁਖ ਨਹੀਂ ਹੋਵੇਗਾ, ਮੈਂ ਤੈਨੂੰ ਸੁਖੀ ਤੇ ਖ਼ੁਸ਼ ਰੱਖਣ ਦਾ ਪੂਰਾ ਯਤਨ ਕਰਾਂਗਾ। ਨਵੀਂ ਨਾਲੋਂ ਤੇਰਾ ਬਹੁਤਾ ਸਤਿਕਾਰ ਹੋਵੇਗਾ।"

ਜਿਵੇਂ ਕੋਈ ਰਾਹਮਾਰ ਆਪਣੇ ਧਿਆਨ ਤੁਰੇ ਜਾਂਦੇ ਰਾਹੀ ਦੇ ਪਿੱਠ ਵਿਚ ਛੁਰਾ ਖੋਭ ਦਿੰਦਾ ਹੈ ਤੇ ਰਾਹੀ ਦਰਦ ਨਾਲ ਵਿਆਕਲ ਹੋ ਕੇ ਪਿਛੇ ਮੁੜਨ ਦੀ ਹਿੰਮਤ ਵੀ ਨਹੀਂ ਕਰ ਸਕਦਾ, ਤਿਵੇਂ ਸੁਖਦੇਵ ਸਿੰਘ ਦਾ ਬੋਲਿਆ ਹੋਇਆ ਪਿਛਲਾ ਵਾਕ ਜ਼ਾਲਮ ਦੇ ਛੁਰੇ ਨਾਲੋਂ ਵੀ ਤੇਜ਼ ਹੋ ਕੇ ਸ਼ੀਲਾ ਦੀ ਛਾਤੀ ਵਿਚ ਵਜਿਆ। ਉਹ ਪੀੜ ਨਾਲ ਤੜਪਦੀ ਹੋਈ ਆਪੇ ਤੋਂ ਬਾਹਰ ਹੋ ਕੇ ਬੋਲੀ, "ਇਹ ਅੰਤਲੇ ਸ਼ਬਦ ਕਹਿਣ ਤੋਂ ਪਹਿਲਾਂ ਮੈਨੂੰ ਕਲੋਰੋ ਫ਼ਾਰਮ ਸੁੰਘਾ ਲੈਣਾ ਸੀ। ਉਫ਼ ! ਜਿਸ ਨੂੰ ਮੈਂ ਸਚਾਈ ਸਮਝਦੀ ਰਹੀ, ਉਹ ਧੋਖਾ ਹੈ। ਇਸਤ੍ਰੀ ਦੀ ਖ਼ੁਸ਼ੀ ਦੌਲਤ ਅਤੇ ਮਕਾਨਾਂ ਵਿਚ ਨਹੀਂ, ਉਸ ਦਾ ਜੀਵਨ ਪਤੀ-ਪ੍ਰੀਤ ਵਿਚ ਹੈ। ਉਹ ਪ੍ਰੀਤ ਦਾ ਹਿੱਸਾ ਕਿਸੇ ਹੋਰ ਨੂੰ ਨਹੀਂ ਦੇ ਸਕਦੀ।"

ਗੁੱਸੇ ਦਾ ਭੂਤ ਸ਼ੀਲਾ ਦੇ ਦਿਲ, ਦਿਮਾਗ਼ ਅਤੇ ਸਰੀਰ ਤੇ ਕਬਜ਼ਾ ਕਰ ਬੈਠਾ। ਉਹ ਆਪੇ ਤੋਂ ਬਾਹਰ ਹੋ ਕੇ ਸੁਖਦੇਵ ਸਿੰਘ ਦੇ ਕੋਲੋਂ ਚਾਰ ਕਦਮ ਪਿਛੇ ਹੱਟ ਗਈ। ਜਿਵੇਂ ਬਿਜਲੀ ਦੇ ਹੀਟਰ ਵਿਚੋਂ ਅੱਗ ਦੀ ਲਾਲੀ ਪ੍ਰਗਟ ਹੁੰਦੀ ਹੈ ਤਿਵੇਂ ਉਸ ਦੀਆਂ ਅੱਖਾਂ ਲਾਲ ਹੋ ਕੇ ਸ਼ੁਹਲੇ ਛਡਣ ਲਗੀਆਂ। ਜੇ ਸੁਖਦੇਵ ਸਿੰਘ ਨਾਲ ਉਸ ਦੀ ਪ੍ਰੀਤ ਨਾ ਹੁੰਦੀ ਤਾਂ ਹੋ ਸਕਦਾ ਸੀ ਕਿ ਉਸ ਦੀਆਂ ਅੱਖਾਂ ਦੀ ਪ੍ਰਚੰਡ ਅਗਨੀ ਉਸ ਨੂੰ ਸਾੜ ਕੇ ਸੁਆਹ ਕਰ ਦਿੰਦੀ।

"ਬੱਚੇ ਦਾ ਬਹਾਨਾ," ਉਹ ਬੋਲੀ ਗਈ, "ਉਹ ਲੋਕ ਸੱਚ ਹਨ ਜੋ ਆਖਦੇ ਨੇ, ਮਰਦ ਸਦਾ ਮਤਲਬੀ ਹੁੰਦੇ ਹਨ।"

"ਸ਼ੀਲਾ, ਧੀਰਜ ਕਰ, ਅਤੇ ਸੋਚ।"

"ਕੀ ?"

"ਮੈਂ ਮਜਬੂਰ ਹਾਂ।"

"ਕੀ ਮੈਂ ਚੜ੍ਹਦੀ ਜੁਆਨੀ ਵਿਚ ਬੁਢੀ ਹੋ ਗਈ ਹਾਂ ?"

"ਤੂੰ ਬੁਢੀ ਨਹੀਂ ਹੋਈ ਪਰ ਤੇਰੇ ਬੱਚਾ ਨਹੀਂ ਹੋ ਸਕਦਾ।"

"ਕਿਵੇਂ ?"

"ਡਾਕਟਰ ਆਖਦੇ ਹਨ।"

"ਡਾਕਟਰ......!"

ਏਨਾ ਆਖ ਕੇ ਸ਼ੀਲਾ ਹੋਰ ਪਰੇ ਹੋ ਗਈ ਤੇ ਉਸ ਨੇ ਆਪਣੇ ਦੋਹਾਂ ਹੱਥਾਂ ਨਾਲ ਆਪਣੀਆਂ ਦੋਵੇਂ ਅੱਖਾਂ ਨਪ ਲਈਆਂ।

ਸੁਖਦੇਵ ਸਿੰਘ ਉਸ ਵਲ ਦੇਖਦਾ ਹੋਇਆ ਲੰਮੇ ਲੰਮੇ ਸਾਹ ਲੈਣ ਲਗਾ।

---

## ੨

ਉਸੇ ਰਾਤ ਮਕਾਨ ਦੀ ਤੀਸਰੀ ਛੱਤੇ ਸ਼ੀਲਾ ਅਤੇ ਸੁਖਦੇਵ ਸਿੰਘ ਆਪੋ ਆਪਣੇ ਬਿਸਤ੍ਰਿਆਂ ਉਤੇ ਲੇਟੇ ਹੋਏ ਸਨ।

ਸ਼ੀਲਾ ਜਾਗ ਰਹੀ ਸੀ ਤੇ ਸੁਖਦੇਵ ਸਿੰਘ ਸੁਖ ਦੀ ਨੀਂਦੇ ਸੁਤਾ ਹੋਇਆ ਸੀ।

ਸ਼ੀਲਾ ਜਿਸ ਬਿਸਤਰੇ ਉੱਤੇ ਪੂਰੇ ਸੱਤਾਂ ਸਾਲਾਂ ਤੋਂ ਅਰਾਮ ਦੀ ਮਿੱਠੀ ਨੀਂਦੇ ਸੌਂਦੀ ਰਹੀ ਸੀ, ਅਜ ਓਸੇ ਬਿਸਤਰੇ ਉੱਤੇ ਉਹ ਤੱਤੀ ਰੇਤ ਵਿਚ ਡਿਗੀ ਮਛੀ ਵਾਂਗ ਤੜਪ ਰਹੀ ਸੀ। ਕਦੀ ਸਜੀ ਬਾਹੀ ਵੱਲ ਪਾਸਾ

ਮੋੜਦੀ, ਕਦੀ ਖੱਬੀ ਵਲ ਅਤੇ ਕਦੀ ਸਿੱਧੀ ਲੇਟਣ ਦਾ ਯਤਨ ਕਰਦੀ; ਪਰ ਉਸ ਨੂੰ ਨੀਂਦ ਨਾ ਆਉਂਦੀ। ਉਸ ਦੇ ਦਿਲ ਦੀ ਧੜਕਣ ਅਰੁੱਕ ਸੀ। ਉਸ ਨੂੰ ਉਹ ਡਲਕਦੇ ਤਾਰੇ ਦਿਖਾਈ ਦੇ ਰਹੇ ਸਨ, ਜਿਨ੍ਹਾਂ ਨੂੰ ਅਗੇ ਉਸ ਨੇ ਕਦੀ ਨਹੀਂ ਵੇਖਿਆ ਸੀ।

ਸੁਖਦੇਵ ਸਿੰਘ ਦਾ ਬੋਲਿਆ ਹੋਇਆ ਵਾਕ, "ਸ਼ੀਲਾ ਡਾਕਟਰ ਆਖਦੇ ਹਨ, ਤੇਰੇ ਬੱਚਾ ਨਹੀਂ ਹੋ ਸਕਦਾ," ਸ਼ੀਲਾ ਦੇ ਕੰਨਾਂ ਵਿਚ ਅਜੇ ਗੂੰਜ ਰਿਹਾ ਸੀ। ਉਸ ਦੀ ਭਿਆਨਕ ਗੂੰਜ ਦੇ ਨਾਲ ਉਹ ਝਾਕੀ ਉਸ ਦੀਆਂ ਅੱਖਾਂ ਅਗੇ ਆਈ, ਜਦੋਂ ਉਹ ਲੇਡੀ ਡਾਕਟਰ ਮਿਸਜ਼ ਸ਼ਰਮਾ ਦੇ ਮਰੀਜ਼ਾਂ ਨੂੰ ਵੇਖਣ ਵਾਲੇ ਕਮਰੇ ਵਿਚ ਬੈਠੀ ਹੋਈ ਸੀ। ਉਸ ਨੂੰ ਪੂਰਾ ਘੰਟਾ ਭਰ ਵੇਖਣ ਪਿਛੋਂ ਬੜੀ ਨਿਰਾਸਤਾ ਨਾਲ ਡਾਕਟਰ ਨੇ ਉਸ ਦੀ ਸੱਸ ਅਤੇ ਸੁਖਦੇਵ ਸਿੰਘ ਦੇ ਮਿਤਰ ਰਾਮ ਲਾਲ ਵਕੀਲ ਨੂੰ ਆਖਿਆ ਸੀ, "ਇਸ ਦੇ ਬੱਚਾ ਨਹੀਂ ਹੋ ਸਕਦਾ, ਪੇਟ ਵਿਚ ਨੁਕਸ ਹੈ। ਨਾ ਉਪਰੇਸ਼ਨ ਹੀ ਕਾਰ-ਆਮਦ ਹੈ।"

ਡਾਕਟਰ ਦੇ ਇਹ ਸ਼ਬਦ ਸ਼ੀਲਾ ਨੇ ਵੀ ਸੁਣੇ ਸਨ, ਪਰ ਉਸ ਵੇਲੇ ਇਸ ਨੇ ਇਨ੍ਹਾਂ ਸ਼ਬਦਾਂ ਵਲ ਬਹੁਤਾ ਧਿਆਨ ਨਹੀਂ ਸੀ ਦਿੱਤਾ। ਉਸ ਦੇ ਹੱਥ ਮਲੋ ਮਲੀ ਆਪਣੇ ਪੇਟ ਉੱਤੇ ਫਿਰੇ। ਉਸ ਨੇ ਆਪਣਾ ਸਾਰਾ ਪੇਟ ਚੰਗੀ ਤਰ੍ਹਾਂ ਟੋਹਿਆ। ਪੇਟ ਨੂੰ ਟੋਂਹਦੀ ਹੋਈ ਉਹ ਆਪਣੇ ਆਪ ਬੋਲੀ, "ਮੈਂ ਉਸ ਵੇਲੇ ਸੰਗਦੀ ਰਹੀ, ਉਸ ਚੰਦਰੀ ਡਾਕਟਰ ਕੋਲੋਂ ਇਹ ਨਾ ਪੁਛਿਆ ਕਿ ਮੇਰੇ ਪੇਟ ਵਿਚ ਨੁਕਸ ਕੀ ਹੈ ਤੇ ਕਿਵੇਂ ਪਿਆ ? ਉਸ ਨੇ ਜੋ ਕੁਝ ਆਖਿਆ, ਸੋ ਕੁਝ ਸੱਸ ਨੇ ਮੰਨ ਲਿਆ। ਇਹ ਵੀ ਸੱਚ ਮੰਨ ਬੈਠੇ।"

ਉਸ ਨੂੰ ਹੁਣ ਸਮਝ ਆਈ ਕਿ ਜੇ ਕੋਈ ਸੁਹਣੀ ਤੇ ਸੁਸ਼ੀਲ ਇਸਤ੍ਰੀ ਮਾਂ ਨਹੀਂ ਬਣਦੀ ਤਾਂ ਉਸ ਦੇ ਪਤੀ ਦੀਆਂ ਅੱਖਾਂ ਵਿਚ ਉਸ ਦੀ ਕੀਮਤ ਕੌਡੀ ਦੀ ਨਹੀਂ ਹੁੰਦੀ; ਉਸ ਦੇ ਸੱਸ ਸਹੁਰੇ ਨੂੰ ਉਸ ਦਾ ਜੀਉਂਦਿਆਂ ਰਹਿਣਾ ਬਹੁਤ ਬੁਰਾ ਲਗਦਾ ਹੈ ਅਤੇ ਬੱਚਿਆਂ ਤੋਂ

ਬਿਨਾਂ ਇਸਤ੍ਰੀ ਇਕ ਬੇ-ਲੋੜੀ ਚੀਜ਼ ਹੈ।

ਸ਼ੀਲਾ ਨੂੰ ਯਾਦ ਆਇਆ, ਉਸ ਦੇ ਪਿਤਾ ਦੇ ਬਾਗ ਦਾ ਮਾਲੀ ਉਨ੍ਹਾਂ ਬੂਟਿਆਂ ਨੂੰ ਕਿਵੇਂ ਬੇ-ਕਿਰਕੀ ਨਾਲ ਕਟ ਸੁਟਦਾ ਸੀ, ਜਿਨ੍ਹਾਂ ਨਾਲ ਫੁੱਲ ਤੇ ਫਲ ਨਾ ਲਗਣ ਦਾ ਉਸ ਨੂੰ ਪੱਕਾ ਵਿਸ਼ਵਾਸ ਹੋ ਜਾਂਦਾ ਸੀ। ਫੁੱਲਾਂ ਤੇ ਫਲਾਂ ਵਾਲਿਆਂ ਬੂਟਿਆਂ ਨੂੰ ਉਹ ਜਾਨ ਨਾਲੋਂ ਵੀ ਬਹੁਤੇ ਪਿਆਰੇ ਸਮਝਦਾ। ਉਸ ਦੀਆਂ ਅੱਖਾਂ ਨੂੰ ਪ੍ਰਤੀਤ ਹੋਇਆ, ਜਿਵੇਂ ਅਜੇ ਵੀ ਉਹ ਹਰੇ ਭਰੇ ਤੇ ਲਹਿ ਲਹਿ ਕਰਦੇ ਬੂਟਿਆਂ ਨੂੰ ਕਟੀ ਜਾਂਦਾ ਹੈ।

"ਸੁੰਦਰ ਹਾਂ, ਜੁਆਨ ਹਾਂ ਤੇ ਪੜ੍ਹੀ ਲਿਖੀ ਹਾਂ, ਤਾਂ ਕੀ? ਹਾਂ ਤਾਂ ਇੱਕ ਫਲ ਰਹਿਤ ਬੂਟੇ ਵਾਂਗ। ਮੇਰੀ ਕੁਖ ਪ੍ਰਮਾਤਮਾ ਹਰੀ ਨਹੀਂ ਕਰਦਾ,ਮਨ ਹੀ ਮਨ ਵਿਚ ਸ਼ੀਲਾ ਸੋਚ ਰਹੀ ਸੀ।ਉਸ ਬੁਢੇ ਮਾਲੀ ਦੀ ਤਰ੍ਹਾਂ ਅੱਜ ਮੇਰੇ ਵਾਸਤੇ ਏਨ੍ਹਾਂ ਕੋਲ ਹਮਦਰਦੀ ਤੇ ਪਿਆਰ ਨਹੀਂ ਰਿਹਾ। ਇਹ ਮੈਨੂੰ ਆਪਣੇ ਬਾਗ਼ ਚੋਂ ਕੱਢ ਕੇ ਪਰੇ ਸੁਟ ਦੇਣਾ ਚਾਹੁੰਦੇ ਹਨ।"

ਸ਼ੀਲਾ ਮੰਜੇ ਤੋਂ ਉਠ ਬੈਠੀ। ਉਸ ਨੇ ਸੁਖਦੇਵ ਸਿੰਘ ਵੱਲ ਵੇਖਿਆ, ਉਹ ਨੰਗੇ ਮੂੰਹ ਘੂਕ ਸੁੱਤਾ ਹੋਇਆ ਸੀ। ਹੌਕਾ ਲੈ ਕੇ ਇਉਂ ਬੋਲੀ – "ਆਹ! ਇਹ ਕਿੰਨੀ ਬੇਫ਼ਿਕਰੀ ਦੀ ਨੀਂਦ ਸੁਤੇ ਪਏ ਹਨ! ਕਿਉਂ ਨਾ ਸੌਣ! ਇਨ੍ਹਾਂ ਦੀ ਖ਼ੁਸ਼ੀ ਦਾ ਚਮਨ ਫਿਰ ਵੀ ਖਿੜਿਆ ਰਹੇਗਾ। ਮੇਰੀ ਥਾਂ ਕੋਈ ਹੋਰ ਕਲੀ ਆ ਮਹਿਕੇਗੀ। ਪਰ.. ....।"

ਗਰਮੀਆਂ ਦੀ ਰੁਤ ਸੀ ਅਤੇ ਪ੍ਰਭਾਤ ਦੀ ਠੰਢੀ ਠੰਢੀ ਹਵਾ ਚਲ ਰਹੀ ਸੀ। ਸਾਰਾ ਮਹੱਲਾ ਸੁੱਤਾ ਹੋਇਆ ਸੀ। ਬਜ਼ਾਰ ਸੱਖਣੇ ਭਾਂ ਭਾਂ ਕਰ ਰਹੇ ਸਨ। ਪਰ ਸ਼ੀਲਾ ਤੇ ਨੀਂਦ ਦੋਵੇਂ ਇੱਕ ਦੂਜੀ ਨਾਲ ਰੁਸ ਪਈਆਂ ਸਨ। ਅਸਮਾਨ ਤੇ ਤਾਰੇ ਡਲ੍ਹਕ ਰਹੇ ਸਨ। ਉਨ੍ਹਾਂ ਹੱਸਦੇ ਤਾਰਿਆਂ ਵੱਲ ਦੇਖ ਕੇ ਉਸ ਨੂੰ ਦਰਦ ਉਠਿਆ ਅਤੇ ਜੋਸ਼ ਵਿਚ ਬੋਲਣ ਲੱਗੀ, "ਲੋਕੀ ਆਖਦੇ ਹਨ, ਬੱਚੇ ਮਰ ਕੇ ਤਾਰੇ ਬਣ ਜਾਂਦੇ ਨੇ, ਪਰ ਜਦੋਂ ਕੋਈ ਤਾਰਾ ਮੁੜ ਕੇ ਕਿਸੇ ਦੀ ਗੋਦ ਵੇਖਣਾ ਚਾਹੇ ਤਾਂ ਉਹ ਉਸ ਦੇ ਘਰ ਜਨਮ ਲੈਂਦਾ ਹੈ। ਕੀ ਕੋਈ ਤਾਰਾ ਮੇਰੀ ਕੁੱਖ ਭੀ ਹਰੀ ਕਰੂ?

ਵੇਖੋ ਦੁਨੀਆ ਦੇ ਲੋਕੋ ! ਮੇਰੇ ਨਾਲ ਕੀ ਗੁਜ਼ਰ ਰਹੀ ਹੈ,ਮੈਂ ਕੀ ਕਰਾਂਗੀ, ਕਿਥੇ ਜਾਵਾਂਗੀ ? ਇਹ ਮੇਰਾ ਰਾਜ ਭਾਗ, ਇਹ ਮੇਰਾ ਸੁਖਦੇਵ, ਕੀ ਸਭ ਬੇਗਾਨੇ ਹੋ ਜਾਣਗੇ ? ਓ ਮੇਰੇ ਸੁਖਦੇਵ ਜੀ ! ਮੈਨੂੰ ਤੁਹਾਡੇ ਉਪਰ ਇਹ ਆਸ ਨਹੀਂ ਸੀ। ਤੁਸੀਂ ਪਿਆਰ ਵਿਚ ਆ ਕੇ ਜੋ ਗੱਲਾਂ ਕਰਦੇ ਸੀ, ਉਹ ਮੈਨੂੰ ਭੁਲੀਆਂ ਨਹੀਂ, ਪਰ ਤੁਸੀਂ ਭੁਲ ਗਏ ਹੋ। ਤੁਸੀਂ ਇਸਤ੍ਰੀ ਦੇ ਕੋਮਲ ਹਿਰਦੇ ਨੂੰ ਸੱਟ ਮਾਰ ਰਹੇ ਹੋ ਅਤੇ ਮੇਰਾ ਇਤਨਾ ਜਿਗਰਾ ਨਹੀਂ ਕਿ ਪਹਾੜ ਜਿੱਡੀਆਂ ਮੁਸੀਬਤਾਂ ਸਹਿ ਸਕਾਂ। ਆਦਮੀ ! ਆਦਮੀ, ਬੜਾ ਖ਼ੁਦ-ਗ਼ਰਜ਼ ਹੈ, ਇਸ ਦੀ ਖ਼ੁਦ-ਗ਼ਰਜ਼ੀ ਨੂੰ ਭਾਈਚਾਰਾ ਵੀ ਨਹੀਂ ਰੋਕਦਾ। ਉਹ ਵੀ ਇਸਤ੍ਰੀ ਜ਼ਾਤ ਨਾਲ ਅਨਿਆਏ ਹੋਣ ਵਿਚ ਮੱਦਦ ਕਰਦਾ ਹੈ। ਕੋਈ ਇਨ੍ਹਾਂ ਆਦਮੀਆਂ ਤੋਂ ਪੁਛੇ ਕਿ ਜੇਕਰ ਮਰਦ ਵਿਚ ਸੰਤਾਨ ਪੈਦਾ ਕਰਨ ਦਾ ਬਲ ਨਾ ਹੋਵੇ, ਕਮਾਊ ਨਾ ਹੋਵੇ ਜਾਂ ਬੀਮਾਰ ਹੋਵੇ ਤਾਂ ਉਸ ਦੀ ਮੌਜੂਦਗੀ ਵਿਚ ਕੀ ਕੋਈ ਇਸਤ੍ਰੀ ਹੋਰ ਵਿਆਹ ਕਰ ਸਕਦੀ ਹੈ ? ਝੱਟ ਉੱਤਰ ਦੇਣਗੇ ਨਹੀਂ ! ਕੀ ਸਰਦਾਰ ਹੁਰਾਂ ਨੂੰ ਵਾਹਿਗੁਰੂ ਆ ਕੇ ਦੱਸ ਗਿਆ ਹੈ ਕਿ ਨਵੀਂ ਆਉਣ ਵਾਲੀ ਦੀ ਕੁਖੋਂ ਜ਼ਰੂਰ ਬੱਚਾ ਪੈਦਾ ਹੋ ਜਾਏਗਾ ?"

ਉਸ ਦੇ ਹਿਰਦੇ ਵਿਚ ਈਰਖਾ ਤੇ ਗੁੱਸੇ ਦਾ ਭਾਂਬੜ ਮੱਚ ਉਠਿਆ। ਉਹ ਹੌਲੀ ਹੌਲੀ ਤੁਰ ਕੇ ਬਜ਼ਾਰ ਵੱਲ ਦੇ ਜੰਗਲੇ ਕੋਲ ਜਾ ਖਲੋਤੀ। ਉਸ ਨੇ ਬਜ਼ਾਰ ਵਿਚ ਝਾਤੀ ਮਾਰੀ, ਉਸ ਨੂੰ ਮਨੁੱਖ ਦੀ ਜ਼ਾਤ ਨਜ਼ਰ ਨਾ ਆਈ। ਬਜ਼ਾਰ ਦੀ ਜ਼ਮੀਨ ਤੇ ਕੋਠੇ ਦੀ ਛੱਤ ਦੀ ਵਿੱਥ ਨੂੰ ਉਸ ਨੇ ਜਾਚਿਆ। ਨਿਰਾਸਤਾ ਤੇ ਗੁੱਸੇ ਨਾਲ ਕੰਬਦੀ ਹੋਈ ਬੋਲੀ :

"ਏਥੋਂ ਡਿੱਗਿਆਂ ਇਸ ਬੇ-ਲੋੜੇ ਜੀਵਨ ਦਾ ਅੰਤ ਹੋ ਸਕਦਾ ਹੈ। ਜੀਵਨ ਦੇ ਅੰਤ ਨਾਲ ਸਾਰੇ ਝੇੜੇ ਤੇ ਬਖੇੜੇ ਖਤਮ ਹੋ ਜਾਣਗੇ। ਮੌਤ ਵੀ ਇਕ ਸਦੀਵੀ ਸ਼ਾਂਤੀ ਦੇਣ ਵਾਲੀ ਚੀਜ਼ ਹੈ, ਲੋਕ ਆਖਦੇ ਹੁੰਦੇ ਨੇ।"

"ਪਰ ਨਹੀਂ", ਥੋੜ੍ਹਾ ਚਿਰ ਸੋਚਣ ਪਿੱਛੋਂ ਉਸ ਦੀ ਆਤਮਾ ਬੋਲੀ, "ਮਰਨਾ ਚੰਗਾ ਨਹੀਂ। ਇਹ ਆਤਮ ਘਾਤ ਹੈ। ਉਹ ਪੰਡਤ ਜੀ

ਕਿੰਨੇ ਚੰਗੇ ਸਨ, ਉਨ੍ਹਾਂ ਦੇ ਕੋਈ ਬੱਚਾ ਨਹੀਂ ਸੀ, ਪਰ ਉਹ ਖ਼ੁਸ਼ ਸਨ।”

ਸ਼ੀਲਾ ਨੂੰ ਆਪਣਾ ਹਿੰਦੀ ਦਾ ਉਸਤਾਦ ਯਾਦ ਆਇਆ। ਉਸ ਦੇ ਸ਼ੁਭ ਬਚਨ ਚੇਤੇ ਆਏ। ਉਹ ਆਪਣੇ ਆਪ ਨੂੰ ਇੰਜ ਪ੍ਰਤੀਤ ਕਰਨ ਲੱਗੀ, ਜਿਵੇਂ ਉਹ ਕੰਨਿਆ ਪਾਠਸ਼ਾਲਾ ਦੀ ਜਮਾਤ ਵਿਚ ਬੈਠੀ ਹੋਈ ਪੰਡਤ ਰਾਮ ਸਰੂਪ ਜੀ ਦਾ ਲੈਕਚਰ ਸੁਣ ਰਹੀ ਹੈ। ਪੰਡਤ ਜੀ ਬੋਲੀ ਜਾ ਰਹੇ ਹਨ, “ਅਸਾਰ ਸੰਸਾਰ ਮੇਂ ਕਿਸੀ ਮਨੁਸ਼ ਕਾ ਨਾਮ ਸਿਰਫ਼ ਉਸ ਕੀ ਸੰਤਾਨ ਹੀ ਕਾਇਮ ਨਹੀਂ ਰੱਖ ਸਕਤੀ, ਬਲਕਿ ਦੁਖੀਓਂ, ਜ਼ਰੂਰਤ-ਮੰਦੋਂ ਔਰ ਜ਼ੁਲਮ ਕੇ ਨੀਚੇ ਪਿਸ ਰਹੇ ਮਜ਼ਲੂਮੋਂ ਕੀ ਸੇਵਾ ਕਰਨੇ ਸੇ, ਹਮੇਸ਼ਾ ਕੇ ਲੀਏ ਨਾਮ ਕਾਇਮ ਰੱਖਾ ਜਾ ਸਕਤਾ ਹੈ।”

“ਸ਼ੀਲਾ ਤ੍ਰਬਕੀ। ਨਿਰਾਸਤਾ, ਘਿਰਣਾ ਤੇ ਗੁੱਸੇ ਦੇ ਭਾਰ ਹੇਠੋਂ ਉਸ ਦੀ ਸੁਰਤ ਥੋੜ੍ਹੀ ਜਹੀ ਉਪਰ ਉਠੀ। ਉਸ ਨੇ ਅੱਖਾਂ ਮਲੀਆਂ ਤੇ ਆਸੇ ਪਾਸੇ ਵੇਖਿਆ। ਉਸ ਨੂੰ ਮਲੂਮ ਹੋ ਗਿਆ ਕਿ ਉਹ ਆਪਣੇ ਮਕਾਨ ਦੀ ਛੱਤ ਉਤੇ ਖਲੋਤੀ ਹੈ। ਸਚ-ਮੁਚ ਮਰਨਾ ਉਸ ਵਾਸਤੇ ਚੰਗਾ ਨਹੀਂ। ਉਹ ਕਿਉਂ ਨਾ ਕੋਈ ਐਸਾ ਕੰਮ ਕਰੇ ਜੋ ਉਸ ਦੇ ਨਾਂ ਨੂੰ ਅਟੱਲ ਕਰ ਦੇਵੇ।

ਮਹਾਰਾਣੀ ਲਕਸ਼ਮੀ ਬਾਈ ਝਾਂਸੀ, ਦੁਰਗਾ ਦੇਵੀ, ਮਾਈ ਭਾਗੋ, ਜੋਨ ਆਫ਼ ਆਰਕ ਆਦਿ ਵੀ ਤਾਂ ਇਸਤ੍ਰੀਆਂ ਹੀ ਸਨ। ਅੱਜ ਇਨ੍ਹਾਂ ਦੀ ਔਲਾਦ ਨੂੰ ਕੋਈ ਨਹੀਂ ਜਾਣਦਾ, ਪਰ ਇਹ ਪੂਜੀਆਂ ਤੇ ਸਤਿਕਾਰੀਆਂ ਜਾਂਦੀਆਂ ਹਨ। ਇਸ ਲਈ ਬਾਕੀ ਦਾ ਜੀਵਨ ਉਹ ਸ਼ੁਭ ਕਰਮਾਂ ਅਤੇ ਲੋਕ-ਸੇਵਾ ਵਿਚ ਹੀ ਗੁਜ਼ਾਰੇਗੀ।

“ਮਰਨ ਦੀ ਥਾਂ ਜੀਵਾਂਗੀ,” ਉਸ ਨੇ ਆਪਣੇ ਆਪ ਨਾਲ ਫ਼ੈਸਲਾ ਕੀਤਾ, “ਗ੍ਰਹਿਸਤ ਦੇ ਸੁਖਾਂ ਵਲੋਂ ਸਬਰ ਦਾ ਘੁੱਟ ਭਰ ਕੇ ਬਾਕੀ ਦਾ ਜੀਵਨ ਲੋਕ-ਭਲਾਈ ਵਿਚ ਬਿਤਾਵਾਂਗੀ। ਕੁਝ ਕਰ ਕੇ ਆਪਣੇ ਅੰਤ ਦਾ ਅੰਤ ਕਰਾਂਗੀ।”

ਇਸ ਫ਼ੈਸਲੇ ਦੇ ਨਾਲ ਉਸ ਦੇ ਚੇਹਰੇ ਤੇ ਗਵਾਚੀ ਹੋਈ ਰੌਣਕ

ਆ ਗਈ, ਉਸ ਦਾ ਠੰਢਾ ਹੋ ਰਿਹਾ ਲਹੂ ਨਵੇਂ ਸਿਰੇ ਗਰਮ ਹੋ ਆਇਆ ਅਤੇ ਜੰਗਲੇ ਲਾਗਿਓਂ ਤੁਰ ਕੇ ਸੁਖਦੇਵ ਸਿੰਘ ਦੀ ਮੰਜੀ ਕੋਲ ਆ ਗਈ, ਜੋ ਅਜੇ ਸੁੱਤਾ ਹੋਇਆ ਹੀ ਸੀ। ਉਸ ਦੇ ਸਰ੍ਹਾਣੇ ਖਲੋ ਕੇ ਉਸ ਨੂੰ ਜਗਾਉਣਾ ਚਾਹੁੰਦੀ ਸੀ ਤਾਂ ਕਿ ਉਸ ਨੂੰ ਆਪਣਾ ਕੀਤਾ ਫੈਸਲਾ ਦੱਸ ਦੇਵੇ, ਪਰ ਅਵਾਜ਼ ਮਾਰਨ ਦਾ ਹੌਸਲਾ ਨ ਪਿਆ। ਉਹ ਚੁੱਪ ਚਾਪ ਆਪਣੀ ਮੰਜੀ ਉੱਤੇ ਜਾ ਬੈਠੀ।

---

## ੩

ਰਾਮ ਲਾਲ ਵਕੀਲ ਦੇ ਵਸੀਲੇ ਨਾਲ ਸੁਖਦੇਵ ਸਿੰਘ ਦੀ ਨਵੀਂ ਸ਼ਾਦੀ ਇੱਕ ਅਮੀਰ ਵਿਧਵਾ ਭਗਵਾਨ ਕੌਰ ਦੀ ਧੀ ਕੁਮਾਰੀ ਰਾਜ ਕੌਰ ਨਾਲ ਹੋ ਗਈ।

ਸੁਖਦੇਵ ਸਿੰਘ ਦੇ ਮਾਤਾ ਅਤੇ ਪਿਤਾ ਦੀ ਖ਼ੁਸ਼ੀ ਦੀ ਕੋਈ ਹੱਦ ਨਹੀਂ ਸੀ; ਕਿਉਂਕਿ ਉਨ੍ਹਾਂ ਨੂੰ ਕੇਵਲ ਬੀ. ਏ. ਫੇਲ੍ਹ ਨੂੰਹ ਹੀ ਨਹੀਂ ਸੀ ਮਿਲੀ ਸਗੋਂ ਦਾਜ ਵਿਚ ਇਕ ਕੋਠੀ, ਬਹੁਤ ਸਾਰਾ ਘਰ ਦਾ ਸਮਾਨ, ਦਸ ਹਜ਼ਾਰ ਦਾ ਜ਼ੇਵਰ ਅਤੇ ਹੋਰ ਕਈ ਕੀਮਤੀ ਚੀਜ਼ਾਂ ਆਈਆਂ ਸਨ। ਇਸ ਤੋਂ ਵਧ ਉਨ੍ਹਾਂ ਨੂੰ ਹੋਰ ਕੀ ਚਾਹੀਦਾ ਸੀ! ਸਮੇਂ ਦੇ ਅਸਰ ਕਰਕੇ ਹਰ ਇੱਕ ਦੌਲਤ ਨੂੰ ਪਿਆਰਦਾ ਹੈ। ਮਨੁੱਖੀ ਗੁਣਾਂ ਦੀ ਕਦਰ ਨਹੀਂ, ਉਚੀਆਂ ਤੇ ਪਵਿੱਤਰ ਆਤਮਾਆਂ ਖ਼ਾਕ ਵਿਚ ਰੁਲ ਰਹੀਆਂ ਹਨ ਅਤੇ ਭ੍ਰਿਸ਼ਟ-ਬੁਧੀ ਵਾਲਿਆਂ ਨੂੰ ਦੌਲਤ ਦੀ ਬਹੁਲਤਾ ਕਰ ਕੇ ਅਸਮਾਨ ਤੇ

ਚੜ੍ਹਾਇਆ ਜਾ ਰਿਹਾ ਹੈ। ਰਾਮ ਲਾਲ ਨੂੰ ਉਨ੍ਹਾਂ ਨੇ ਦੇਵਤਾ ਜਾਤਾ ਅਤੇ ਦਾਜ ਨੂੰ ਦੇਖ ਦੇਖ ਕੇ ਉਹ ਖ਼ੁਸ਼ੀ ਵਿਚ ਮਿਉਂਦੇ ਨਹੀਂ ਸਨ।

ਘੋੜੀ ਚੜ੍ਹਨ ਵੇਲੇ ਸੁਖਦੇਵ ਸਿੰਘ ਨੇ ਸ਼ੀਲਾ ਦੀਆਂ ਅੱਖਾਂ ਵਿਚ ਅੱਥਰੂ ਦੇਖੇ ਸਨ। ਉਸ ਨੂੰ ਕੁਝ ਤਰਸ ਜਿਹਾ ਆਇਆ। ਪਰ ਜਦੋਂ ਉਸ ਨੇ ਦਾਜ ਦਾ ਚਿੱਠਾ ਪੜ੍ਹਿਆ ਅਤੇ ਨਵੀਂ ਵਹੁਟੀ ਰਾਜ ਦੇ ਘੁੰਘਰਾਲੇ ਵਾਲਾਂ ਦਾ ਉਸ ਨੂੰ ਖ਼ਿਆਲ ਆਇਆ ਤਾਂ ਸ਼ੀਲਾ ਭੁਲ ਗਈ। ਦੂਜੇ ਦਿਨ ਸਵੇਰ ਨੂੰ ਹੀ ਲਾਵਾਂ ਤੋਂ ਵੇਹਲੇ ਹੋ ਕੇ ਦਿਨ ਭਰ ਕਈ ਪ੍ਰਕਾਰ ਦੇ ਰੰਗ ਰਾਗ ਅਤੇ ਰੌਣਕਾਂ ਹੁੰਦੀਆਂ ਰਹੀਆਂ। ਸ਼ਾਮ ਨੂੰ ਡੋਲੀ ਘਰ ਆਈ। ਮਹਿਮਾਨ ਤੁਰ ਗਏ। ਦਾਜ ਨੂੰ ਇੱਕ ਕਮਰੇ ਵਿਚ ਸਾਂਭ ਲਿਆ। ਮਹੱਲੇ ਦੀਆਂ ਔਰਤਾਂ ਨਵੀਂ ਵਹੁਟੀ ਦਾ ਮੂੰਹ ਦੇਖ ਕੇ ਚਲੀਆਂ ਗਈਆਂ ਅਤੇ ਬਾਕੀ ਤਿੰਨ ਚਾਰ ਪ੍ਰਾਹੁਣੇ ਸਨ। ਜਦ ਉਹ ਏਧਰ ਓਧਰ ਹੋ ਗਏ ਤਾਂ ਸੁਖਦੇਵ ਸਿੰਘ ਰਾਜ ਕੋਲ ਗਿਆ। ਉਹ ਉਸ ਬੈਠਕ ਵਿਚ ਸੀ, ਜਿਥੇ ਕਦੇ ਸ਼ੀਲਾ ਨੇ ਡੇਰਾ ਲਾਇਆ ਸੀ।

ਪਹਿਲੀ ਮਿਲਣੀ ਵਿਚ ਬੇ-ਸਬਰੀ ਹੁੰਦੀ ਹੈ। ਇਸ ਵਿਚ ਬਹੁਤਾ ਸਮਾਂ ਵੀ ਥੋੜ੍ਹਾ ਹੁੰਦਾ ਹੈ। ਅਣ-ਡਿੱਠੇ ਜੀਉੜੇ ਇੱਕ ਦੂਜੇ ਨੂੰ ਮਿਲ ਕੇ ਪਿਆਰ ਕਰਦੇ ਹੋਏ ਨਾ ਅੱਕਦੇ ਹਨ ਨਾ ਥੱਕਦੇ। ਪਿਆਰ ਦੀ ਮਸਤੀ ਵਿਚ ਤਰਬ ਵਾਂਗ ਥਰਥਰਾਂਦੇ ਹਨ। ਉਸ ਥਰਾਹਟ ਵਿਚ ਗੱਲਾਂ ਆ-ਮੁਹਾਰੀਆਂ ਹੁੰਦੀਆਂ ਜਾਂਦੀਆਂ ਹਨ, ਉਨ੍ਹਾਂ ਗੱਲਾਂ ਦਾ ਭਾਵੇਂ ਕੋਈ ਅਰਥ ਹੋਵੇ ਜਾਂ ਨਾ ਹੋਵੇ। ਉਹ ਗੱਲਾਂ ਕਰਨ ਦਾ ਸਮਾ ਹੁੰਦਾ ਹੈ ਸੋਚਣ ਦਾ ਨਹੀਂ।

ਰਾਜ ਤੇ ਸੁਖਦੇਵ ਸਿੰਘ ਅਜੇ ਖੁਲ੍ਹ ਕੇ ਗੱਲਾਂ ਕਰਨ ਵੀ ਨਹੀ ਸਨ ਲੱਗੇ ਕਿ ਉਨ੍ਹਾਂ ਦੇ ਕਮਰੇ ਦਾ ਬੂਹਾ ਖੜਕਿਆ ਅਤੇ ਨਾਲ ਹੀ ਅਵਾਜ਼ ਆਈ, "ਕਾਕਾ ਜੀ"।

ਅਵਾਜ਼ ਨੂੰ ਸੁਣ ਕੇ ਦੋਵੇਂ ਛੇਤੀ ਨਾਲ ਇਕ ਦੂਜੇ ਕੋਲੋਂ ਵਖ ਹੋਏ ਰਾਜ ਕੁਰਸੀ ਉਤੇ ਬੈਠ ਗਈ ਅਤੇ ਸੁਖਦੇਵ ਸਿੰਘ ਨੇ ਬੂਹਾ ਖੋਲ੍ਹਿਆ

"ਕਾਕਾ ਜੀ, ਇਹ ਚਿਠੀ ਹੈ", ਸੁਖਦੇਵ ਸਿੰਘ ਦੀ ਮਾਂ ਉਸ ਨੂੰ ਇਕ ਵਡਾ ਸਾਰਾ ਲਫ਼ਾਫ਼ਾ ਫੜਾਉਂਦੀ ਹੋਈ ਬੋਲੀ, "ਇਕ ਮੁੰਡਾ ਲੈ ਕੇ ਆਇਆ ਹੈ। ਉਹ ਆਖਦਾ ਹੈ, ਇਹ ਚਿੱਠੀ ਬਹੁਤ ਜ਼ਰੂਰੀ ਹੈ। ਕਿਸੇ ਚੀਜ਼ ਦੀ ਲੋੜ ਹੈ?"

"ਨਹੀਂ, ਮਾਤਾ ਜੀ।"

ਏਨਾ ਪੁਛ ਕੇ ਅਤੇ ਉੱਤਰ ਲੈ ਕੇ ਸੁਖਦੇਵ ਸਿੰਘ ਦੀ ਮਾਤਾ ਪੌੜੀਆਂ ਉਤਰ ਗਈ ਤੇ ਸੁਖਦੇਵ ਨੇ ਬੈਠਕ ਦਾ ਬੂਹਾ ਢੋ ਕੇ ਚਿਟਕਣੀ ਅੜਾ ਦਿਤੀ। ਉਹ ਖਲੋਤਾ ਹੀ ਲਫ਼ਾਫ਼ੇ ਨੂੰ ਖੋਲ੍ਹ ਕੇ ਪੜ੍ਹਨ ਲਗ ਪਿਆ।

"ਪਿਆਰੇ ਸਰਦਾਰ ਜੀ,

ਮੇਰੀ ਅੰਤਮ ਸਤਿ ਸ੍ਰੀ ਅਕਾਲ।" ਚਿੱਠੀ ਦਾ ਸ਼ੁਰੂ ਸੀ। ਇਨ੍ਹਾਂ ਦੋਹਾਂ ਵਾਕਾਂ ਨੇ ਉਸ ਦੇ ਦਿਲ ਨੂੰ ਠੋਕਰ ਲਾਈ। ਉਸ ਨੇ ਛੇਤੀ ਨਾਲ ਚਿੱਠੀ ਦੇ ਅੰਤ ਵਲ ਨਿਗਾਹ ਮਾਰੀ। ਅੰਤ ਵਿਚ ਲਿਖਿਆ ਹੋਇਆ ਸੀ, "ਮੈਂ ਹਾਂ ਤੁਸਾਂ ਦੀ ਸ਼ੀਲਾ।"

"ਸ਼ੀਲਾ ਦੀ ਚਿੱਠੀ!" ਹੈਰਾਨੀ ਨਾਲ ਉਹ ਆਪੇ ਹੀ ਬੋਲਿਆ ਤੇ ਸਾਰੀ ਚਿੱਠੀ ਪੜ੍ਹਨ ਲੱਗ ਪਿਆ।

"ਸਭ ਤੋਂ ਪਹਿਲਾਂ ਮੈਂ ਆਪ ਨੂੰ ਨਵੀਂ ਜੀਵਨ-ਸਾਥਣ ਘਰ ਲਿਆਉਣ ਦੀ ਵਧਾਈ ਦਿੰਦੀ ਹਾਂ।

"ਜਦੋਂ ਤੁਸੀਂ ਜੀਵਨ-ਸਾਥਣ ਨਾਲ ਸ਼ਗਨਾਂ ਦੇ ਪਲੰਘ ਉਤੇ ਬੈਠ ਕੇ ਪ੍ਰੀਤ ਦੀਆਂ ਮਿੱਠੀਆਂ ਗੱਲਾਂ ਕਰ ਰਹੇ ਹੋਵੇਗੇ, ਠੀਕ ਉਸੇ ਤਰ੍ਹਾਂ ਜਿਵੇਂ ਕਦੀ ਮੇਰੇ ਨਾਲ ਕੀਤੀਆਂ ਸਨ, ਭਾਗਾਂ ਵਾਲੀ ਦੇ ਛਣਕਦੇ ਚੂੜੇ ਵਾਲੀ ਬਾਂਹ ਦਾ ਹਾਰ ਤੁਸਾਂ ਦੇ ਗਲ ਉਸੇ ਤਰ੍ਹਾਂ ਪਿਆ ਹੋਵੇਗਾ, ਜਿਵੇਂ ਕਦੀ ਮੈਂ ਵੀ ਸਜਰੇ ਚਾਵਾਂ ਤੇ ਪਿਆਰਾਂ ਨਾਲ ਪਾਇਆ ਸੀ ਉਸ ਵੇਲੇ ਮੈਂ ਰੇਲ ਵਿਚ ਬੈਠੀ ਹੋਵਾਂਗੀ।

"ਕੁਦਰਤ ਦੇ ਰੰਗ ਨਿਆਰੇ ਹਨ। ਮਨੁਖ ਸੋਚਦਾ ਕੁਝ ਹੈ

ਪਰ ਹੁੰਦਾ ਕੁਝ ਹੋਰ ਹੈ। ਆਸ ਤਾਂ ਸੀ ਕਿ ਦਾਸੀ ਆਪ ਦੀ ਸੇਵਾ ਕਰਦੀ ਹੋਈ ਹੀ ਜੀਵਨ ਦੇ ਬਾਕੀ ਦਿਨ ਬਤੀਤ ਕਰੇਗੀ ਅਤੇ ਕਦੇ ਨਾ ਵਿਛੜੇਗੀ। ਪਰ ਕੁਦਰਤ ਨੇ ਸਾਨੂੰ ਵਿਛੋੜ ਹੀ ਦਿਤਾ। ਹੁਣ ਸਾਡਾ ਮਿਲਾਪ ਸ਼ਾਇਦ ਨਾ ਹੋ ਸਕੇ। ਆਪ ਹਮੇਸ਼ਾ ਮੇਰੀਆਂ ਭੁਲਾਂ ਮੁਆਫ਼ ਕਰਦੇ ਹੁੰਦੇ ਸੀ, ਆਸ ਹੈ ਇਹ ਭੁਲ ਵੀ ਮੁਆਫ਼ ਕਰੋਗੇ। ਮੈਂ ਕਿਉਂ ਜਾ ਰਹੀ ਹਾਂ ? ਕਿਥੇ ਜਾਵਾਂਗੀ ? ਇਹ ਮੈਨੂੰ ਵੀ ਪਤਾ ਨਹੀਂ, ਸਮਾਂ ਭਾਵੇਂ ਦਸੇ, ਇਸ ਵਾਸਤੇ ਮੈਨੂੰ ਲੱਭਣ ਦੀ ਖੇਚਲ ਨਾ ਕਰਨੀ। ਮੈਂ ਆਪਣੇ ਜੀਵਨ ਦੇ ਅੰਤ ਦਾ ਅੰਤ ਕਰਨ ਜਾ ਰਹੀ ਹਾਂ। ਜੀਵਨ ਇੱਕ ਘੋਲ ਹੈ। ਇਸ ਵਿਚ ਜੋ ਭੀ ਔਕੜਾਂ ਆਈਆਂ ਉਨ੍ਹਾਂ ਦਾ ਡੱਟ ਕੇ ਮੁਕਾਬਲਾ ਕਰਨ ਦੀ ਹਿੰਮਤ ਕਰਾਂਗੀ। ਇਕੱਲੀ ਅਤੇ ਬੇ-ਆਸਰਾ ਹੋਣ ਦੇ ਕਾਰਨ ਮੇਰੀ ਇਜ਼ਤ ਸਦਾ ਖਤਰੇ ਵਿਚ ਰਹੇਗੀ, ਪਰ ਤੁਸੀਂ ਯਕੀਨ ਜਾਣੋ ਕਿ ਜਦ ਤਕ ਤਨ ਵਿਚ ਜਾਨ ਹੈ, ਤੁਹਾਡੀ ਇਜ਼ਤ ਨੂੰ ਕਿਸੇ ਵੀ ਖਤਰੇ ਵਿਚ ਨਹੀਂ ਪੈਣ ਦਿਆਂਗੀ। ਅਨੰਦ ਕਾਰਜ ਸਮੇਂ ਜੋ ਪ੍ਰਣ ਕੀਤੇ ਸਨ, ਉਨ੍ਹਾਂ ਨੂੰ ਨਹੀਂ ਭੁਲਾਂਗੀ ਅਤੇ ਜੇਕਰ ਲੋੜ ਪਈ ਤਾਂ ਆਪਣੇ ਸਤਿ ਦੀ ਰਾਖੀ ਕਰਦਿਆਂ ਹੋਇਆਂ ਆਪਣੀ ਜਾਨ ਤਕ ਦੇ ਦੇਵਾਂਗੀ।

"ਮੈਂ ਘਰੋਂ ਬਾਹਰ ਜਾਣ ਦਾ ਫੈਸਲਾ ਕਾਫੀ ਸੋਚ ਪਿਛੋਂ ਕੀਤਾ ਹੈ, ਕਿਉਂਕਿ ਮੈਂ ਸਮਝਦੀ ਹਾਂ ਕਿ ਮੇਰਾ ਘਰ ਵਿਚ ਰਹਿਣਾ ਤੁਹਾਡੀਆਂ ਨਵੀਆਂ ਖ਼ੁਸ਼ੀਆਂ ਵਿਚ ਵਿਘਨ ਦਾ ਕਾਰਨ ਹੋਵੇਗਾ।

"ਮੈਂ ਚਾਹੁੰਦੀ ਹਾਂ ਕਿ ਪ੍ਰਮਾਤਮਾ ਤੁਹਾਡੀ ਆਸ ਜਲਦੀ ਪੂਰੀ ਕਰੇ, ਅਤੇ ਆਪ ਜੀ ਦੇ ਮਾਤਾ ਪਿਤਾ ਬਹੁਤ ਜਲਦੀ ਪੋਤੇ ਦੇ ਹੋਣ ਦੀਆਂ ਖੁਸੀਆਂ ਮਾਨਣ।

"ਮੈਂ ਤਾਂ ਜਾ ਰਹੀ ਹਾਂ, ਪਰ ਜੇਕਰ ਬੱਚੇ ਵਾਲੀ ਤੁਹਾਡੀ ਆਸ ਜਲਦੀ ਪੂਰੀ ਨਾ ਹੋਵੇ ਤਾਂ ਰੱਬ ਦੇ ਵਾਸਤੇ ਮੇਰੀ ਨਵੀਂ ਭੈਣ ਦੇ ਕੋਮਲ ਦਿਲ ਨੂੰ ਠੋਕਰ ਨਾ ਲਾਉਣੀ। ਇਹ ਸਮਝਣ ਦਾ ਯਤਨ ਕਰਨਾ ਕਿ ਇਸਤ੍ਰੀ ਦਾ ਦਿਲ ਬੜਾ ਸੁਹਲ ਤੇ ਨਰਮ ਹੁੰਦਾ ਹੈ। ਮੈਨੂੰ ਭੁਲ ਜਾਣਾ।

ਮੈਂ ਹਾਂ ਤੁਸਾਂ ਦੀ,

ਸ਼ੀਲਾ"

ਸੁਖਦੇਵ ਸਿੰਘ ਚਿੱਠੀ ਨੂੰ ਪੜ੍ਹਦਾ ਹੋਇਆ ਪਿਛੇ ਹਟਦਾ ਜਾ ਰਿਹਾ ਸੀ। ਭੁਲੀ ਸ਼ੀਲਾ ਉਸ ਦੀਆਂ ਅੱਖਾਂ ਅਗੇ ਫਿਰਨ ਲਗ ਪਈ ਸੀ। ਚਿਠੀ ਦੇ ਅੰਤਲੇ ਸ਼ਬਦ ਸ਼ੀਲਾ ਤਕ ਪੁਜਣ ਤੇ ਉਹ ਉਸੇ ਕੁਰਸੀ ਦੇ ਨਾਲ ਜਾ ਲਗਾ ਜਿਸ ਉਤੇ ਉਸ ਦਾ ਸਜਰਾ ਪਿਆਰ ਬੈਠਾ ਹੋਇਆ ਸੀ।

"ਸ਼ੀਲਾ.........ਕੀ ਇਹ ਸੱਚ ਹੈ' ਥਥਲਾਉਂਦੀ ਤੇ ਕੰਬਦੀ ਅਵਾਜ਼ ਵਿਚ ਇਹ ਵਾਕ ਬੋਲਦਾ ਹੋਇਆ ਸੁਖਦੇਵ ਸਿੰਘ ਦਗੜ ਦਗੜ ਕਰਦਾ ਨੱਸ ਕੇ ਬੈਠਕ ਦੀਆਂ ਪਉੜੀਆਂ ਉੱਤਰ ਗਿਆ। ਉਸ ਦਾ ਸਜਰਾ ਪਿਆਰ ਉਸ ਨੂੰ ਪੁਛਦਾ ਹੀ ਰਿਹਾ, "ਜੀ, ਕੀ ਹੋਇਆ? ਕਿਸ ਦੀ ਚਿੱਠੀ ਹੈ?"

## ੪

ਜ਼ਿਮੀਦਾਰ ਕਲਿਆਨ ਸਿੰਘ ਆਪਣੇ ਦਫ਼ਤਰ ਵਿਚ ਬੈਠਾ ਹੈ। ਸਾਮ੍ਹਣੀ ਕੁਰਸੀ ਤੇ ਸਾਦੇ ਲਿਬਾਸ ਵਿਚ ਬੈਠੀ ਹੋਈ ਇਕ ਇਸਤ੍ਰੀ ਨਾਲ ਗੱਲਾਂ ਕਰ ਰਿਹਾ ਹੈ।

"ਹਾਂ, ਮੈਂ ਤੁਹਾਡਾ ਨਾਂ ਭੁਲ ਗਿਆ", ਕਲਿਆਨ ਸਿੰਘ ਨੇ ਸਿਰ ਹਿਲਾ ਕੇ ਪੁਛਿਆ।

ਇਸਤ੍ਰੀ, ਜੋ ਆਪਣੇ ਸਜੇ ਹੱਥ ਨਾਲ ਖੱਬੇ ਦੀਆਂ ਉਂਗਲੀਆ ਨੂੰ ਘੁਟਦੀ ਹੋਈ ਨੀਵੀਂ ਪਾ ਕੇ ਗੱਲਾਂ ਸੁਣੀ ਜਾਂਦੀ ਸੀ, ਕਲਿਆ ਸਿੰਘ ਦੇ ਨਾਂ ਪੁਛਣ ਤੇ ਸਿਰ ਉਪਰ ਕਰ ਕੇ ਬੋਲੀ "ਸ਼ੀਲਾ ਹੈ ਜੀ"

"ਹਾਂ ਯਾਦ ਆ ਗਿਆ, ਬੀਬੀ ਸ਼ੀਲਾ, ਭਾਵੇਂ ਪਿਤਾ ਜੀ ਨੇ ਇ ਪਿੰਡ ਦਾ ਬੜਾ ਸੁਧਾਰ ਕੀਤਾ ਸੀ, ਰਵੀਂ ਨੁਕਰੀਂ ਖੂਹ ਲੁਆਏ, ਗਲੀਆਂ ਪੱਕੀਆਂ ਕਰਵਾਈਆਂ ਤੇ ਹਸਪਤਾਲ ਖੋਲ੍ਹਿਆ, ਪਰ ਅਜ ਇਹ ਪਿੰਡ ਸਵਰਗ ਦਾ ਨਮੂਨਾ ਦਿਸਦਾ ਹੈ, ਇਹ ਸਾਰੀ ਮੇਰੀ ਹਿੰਮਤ

ਮਿਡਲ ਤਕ ਲੜਕੇ ਤੇ ਲੜਕੀਆਂ ਦੇ ਸਕੂਲ ਹਨ; ਤਿੰਨ ਜ਼ਨਾਨਾ, ਮਰਦਾਵਾਂ ਹਸਪਤਾਲ ਤੇ ਦੋ ਪਸ਼ੂਆਂ ਦੇ, ਪਿੰਡ ਦੀਆਂ ਸਾਰੀਆਂ ਗਲੀਆਂ ਪੱਕੀਆਂ ਹਨ।"

"ਮੈਂ ਦੇਖ ਆਈ ਹਾਂ ਜੀ, ਤੁਸਾਂ ਦਾ ਪਿੰਡ ਬਹੁਤ ਸਾਰੇ ਪਿੰਡਾਂ ਨਾਲੋਂ ਚੰਗਾ ਜਾਪਦਾ ਹੈ। ਸ਼ਹਿਰ ਦਾ ਹੀ ਇਕ ਹਿੱਸਾ ਲੱਗਦਾ ਹੈ। ਸਕੂਲਾਂ ਦੀਆਂ ਬਿਲਡਿੰਗਾਂ ਵੀ ਚੰਗੀਆਂ ਹਨ। ਹਸਪਤਾਲਾਂ ਦਾ ਪ੍ਰਬੰਧ ਵੀ, ਸੁਣਿਆ ਹੈ, ਤਸੱਲੀ-ਬਖ਼ਸ਼ ਹੈ।"

ਕਲਿਆਨ ਸਿੰਘ ਨੂੰ ਥੋੜ੍ਹਾ ਚਿਰ ਪਿਛੋਂ ਖੱਬੀ ਅੱਖ ਝਮਕਣ ਤੇ ਸਿਰ ਮਾਰਨ ਦੀ ਆਦਤ ਹੈ। ਐਨਕਾਂ ਦੇ ਮੋਟੇ ਸ਼ੀਸ਼ੇ ਵਿਚ ਵੀ ਅੱਖਾਂ ਦਾ ਝਮਕਣਾ ਅਨਜਾਣ ਵਾਸਤੇ ਇੰਜ ਪ੍ਰਤੀਤ ਹੁੰਦਾ ਹੈ ਜਿਵੇਂ ਸਰਦਾਰ ਸਾਹਿਬ ਜਾਣ ਕੇ ਅੱਖ ਦਾ ਇਸ਼ਾਰਾ ਕਰ ਰਹੇ ਹਨ। ਇੱਕ ਦੋ ਵੇਰ ਤਾਂ ਸ਼ੀਲਾ ਨੇ ਵੀ ਇਵੇਂ ਹੀ ਸਮਝਿਆ, ਪਰ ਥੋੜ੍ਹੇ ਚਿਰ ਪਿਛੋਂ ਉਸ ਨੇ ਸਮਝ ਲਿਆ ਕਿ ਇਹ ਇਸ਼ਾਰਾ ਕੋਈ ਨਹੀਂ ਕਰਦੇ ਸਗੋਂ ਇਨ੍ਹਾਂ ਦੀ ਆਦਤ ਹੀ ਹੈ।

ਆਪਣੇ ਕਥਨ ਦੀ ਪ੍ਰੋੜ੍ਹਤਾ ਹੁੰਦੀ ਸੁਣ ਕੇ ਖ਼ੁਸ਼ੀ ਅਤੇ ਹਉਮੈ ਦੇ ਜੋਸ਼ ਨਾਲ ਕਲਿਆਨ ਸਿੰਘ ਬੋਲਿਆ, "ਮੈਂ ਡਿਸਟ੍ਰਿਕਟ ਬੋਰਡ ਦਾ ਮੈਂਬਰ ਹਾਂ। ਬੋਰਡ ਦਾ ਪ੍ਰਧਾਨ ਮੇਰੀ ਹਰ ਇਕ ਗੱਲ ਮੰਨਦਾ ਹੈ। ਮੇਰਾ ਜੀ ਹਰ ਸਮੇਂ ਲੋਕ-ਭਲਾਈ ਵਾਸਤੇ ਤੜਪਦਾ ਰਹਿੰਦਾ ਹੈ। ਮੈਂ ਲੋਕ-ਭਲਾਈ ਬਹੁਤ ਕੁਝ ਕਰਨਾ ਚਾਹੁੰਦਾ ਹਾਂ, ਪਰ ਮੇਰਾ ਛੋਟਾ ਭਰਾ ਬੇ-ਅਕਲ ਹੈ। ਉਹ ਮੇਰੇ ਹਰ ਕੰਮ ਦੀ ਵਿਰੋਧਤਾ ਕਰਦਾ ਹੈ। ਪੁਜ ਕੇ ਬਦਚਲਨ ਹੈ, ਸਾਰੀਆਂ ਗੱਲਾਂ ਤੁਹਾਨੂੰ ਕੀ ਦਸਾਂ, ਆਪੇ ਸੁਣ ਲਵੋਗੇ। ਪਾਰਬਤੀ ਨੇ ਵੀ ਦਸ ਦਿਤਾ ਹੋਵੇਗਾ। ਤੁਸੀਂ ਉਹਦੀ ਕੋਠੀ ਭੁਲ ਕੇ ਨਾ ਜਾਣਾ।"

"ਮੈਨੂੰ ਉਨ੍ਹਾਂ ਦੀ ਕੋਠੀ ਜਾਣ ਦੀ ਕੀ ਲੋੜ, ਆਪਣੇ ਆਪ ਨੂੰ ਖਤਰੇ ਵਿਚ ਤਾਂ ਕੋਈ ਸੁਟਦਾ ਹੀ ਨਹੀਂ।"

"ਸਿਆਣੇ ਓ। ਸ਼ਹਿਰਾਂ ਵਿਚ ਭਾਵੇਂ ਪਿੰਡਾਂ ਨਾਲੋਂ ਬਹੁਤੀਆਂ ਖ਼ਰਾਬੀਆਂ ਹਨ, ਫਿਰ ਵੀ ਏਥੇ ਅਨਪੜ੍ਹ ਤੇ ਜਾਹਲ ਲੋਕ ਵਸਦੇ ਹਨ, ਐਵੇਂ ਕੋਈ ਕਿਸੇ ਦੀ ਇਜ਼ਤ ਨੂੰ ਹੱਥ ਪਾਵੇ ਤਾਂ ਬਦਨਾਮੀ ਮੇਰੀ ਤੇ ਸਾਰੇ ਪਿੰਡ ਦੀ ਹੋਣੀ ਹੋਈ। ਪਾਰਬਤੀ ਇਥੇ ਚਾਰ ਸਾਲ ਨੌਕਰੀ ਕਰ ਗਈ ਹੈ ਤੇ ਉਸ ਨੂੰ ਇਕ ਵੇਰਾਂ ਵੀ ਸ਼ਕਾਇਤ ਕਰਨ ਦਾ ਮੌਕਾ ਨਹੀਂ ਮਿਲਿਆ।"

ਸ਼ੀਲਾ ਨੇ ਸਿਰ ਤੋਂ ਖਿਸਕੇ ਲੀੜੇ ਨੂੰ ਠੀਕ ਕਰਦਿਆਂ ਹੋਇਆਂ ਉੱਤ੍ਰ ਦਿਤਾ, "ਉਹ ਏਸੇ ਤਰ੍ਹਾਂ ਹੀ ਦਸਦੀ ਸੀ, 'ਆਪ ਭਲੇ ਤਾਂ ਜਗ ਭਲਾ।' ਤੁਸਾਂ ਦੀ ਵਡਿਆਈ ਸੁਣ ਕੇ ਹੀ ਤਾਂ ਮੈਂ ਇਥੇ ਆਈ ਹਾਂ। ਪਹਿਲਾਂ ਭਾਵੇਂ ਮੈਂ ਨਾ ਕਿਸੇ ਪਿੰਡ ਰਹੀ ਹਾਂ ਤੇ ਨਾ ਹੀ ਕਿਸੇ ਸਕੂਲ ਵਿਚ ਪੜ੍ਹਾਇਆ ਹੈ, ਫਿਰ ਵੀ ਮੈਨੂੰ ਆਸ ਹੋ ਗਈ ਹੈ ਕਿ ਆਪ ਜੀ ਦੇ ਚੰਗੇ ਸੁਭਾ ਅਤੇ ਦਇਆ ਦੇ ਕਾਰਨ ਏਥੇ ਚੰਗੀ ਸੇਵਾ ਕਰ ਸਕਾਂਗੀ। ਅਵਿਦਿਆ ਦੇਸ਼ ਨੂੰ ਬਰਬਾਦ ਕਰ ਰਹੀ ਹੈ। ਇਸ ਨੂੰ ਦੂਰ ਕਰਨ ਵਾਸਤੇ ਤੁਹਾਡਾ ਇਹ ਯਤਨ ਦੇਸ਼ ਦੀ ਇਕ ਵਡੀ ਸੇਵਾ ਹੈ।"

ਸਰਦਾਰ ਕਲਿਆਨ ਸਿੰਘ ਕਹਿਣ ਲੱਗਾ, "ਅਨ-ਪੜ੍ਹਾਂ ਦਾ ਜੀਵਨ ਤਾਂ ਨਿਰਾ ਡੰਗਰਾਂ ਜਿਹਾ ਹੀ ਹੈ ਤੇ ਜਿੰਨਾ ਚਿਰ ਦੇਸ ਵਿਚੋਂ ਅਨਪੜ੍ਹਤਾ ਦੂਰ ਨਹੀਂ ਹੁੰਦੀ ਓਨਾ ਚਿਰ ਦੇਸ ਦਾ ਕੋਈ ਵੀ ਉਸਾਰੂ ਕੰਮ ਨੇਪਰੇ ਨਹੀਂ ਚੜ੍ਹ ਸਕਦਾ।"

"ਇਹ ਸੋਲ੍ਹਾਂ ਆਨੇ ਠੀਕ ਹੈ ਜੀ।"

"ਪਰ ਅਨਪੜ੍ਹਤਾ ਓਨਾ ਚਿਰ ਦੂਰ ਨਹੀਂ ਹੋ ਸਕਦੀ ਜਿੰਨਾ ਚਿਰ ਸਾਰੀ ਜਨਤਾ ਕੁੜੀਆਂ ਨੂੰ ਨਾ ਪੜ੍ਹਾਉਣ ਲਗ ਪਏ। ਪਿੰਡ ਪਿੰਡ ਕੁੜੀਆਂ ਦੇ ਸਕੂਲ ਖੁਲ੍ਹਣ। ਤੁਹਾਡੇ ਜਿਹੀਆਂ ਸਿਆਣੀਆਂ ਤੇ ਤਜਰਬਾਕਾ ਉਸਤਾਨੀਆਂ ਉਨ੍ਹਾਂ ਸਕੂਲਾਂ ਵਿਚ ਪੜ੍ਹਾਉਣ। ਜਿਸ ਵੇਲੇ ਮੈਂ ਇ ਸਕੂਲ ਖੋਲ੍ਹਿਆ ਸੀ ਉਸ ਵੇਲੇ ਕਈਆਂ ਬੇ-ਸਮਝਾਂ ਨੇ ਵਿਰੋਧਤ ਕੀਤੀ, ਪਰ ਮੇਰੇ ਅੱਗੇ ਉਨ੍ਹਾਂ ਦੀ ਕੋਈ ਦਾਲ ਨਾ ਗਲੀ। ਖੈਰ ਆਪਣ ਜ਼ਬਾਨੀ ਮੈਂ ਕੀ ਦਸਾਂ ਏਥੇ ਰਹਿਣ ਨਾਲ ਤੁਹਾਨੂੰ ਆਪੇ ਸਾਰਾ ਪ

ਲਗ ਜਾਵੇਗਾ। ਹਾਂ ਦਸੋ, ਰਿਹਾਇਸ਼ ਸਕੂਲ ਵਿਚ ਹੀ ਰਖਣੀ ਜੇ ਜਾਂ ਆਪਣੀ ਕੋਠੀ ਵਿਚ ਪ੍ਰਬੰਧ ਕਰ ਦਿਤਾ ਜਾਏ ?"

"ਮੈਂ ਸਕੂਲ ਵਿਚ ਹੀ ਰਹਾਂਗੀ ਜੀ, ਇਕ ਉਸਤਾਨੀ ਅਗੇ ਉਥੇ ਰਹਿੰਦੀ ਹੈ ਤੇ ਉਸ ਦਾ ਸਾਥ ਚੰਗਾ ਰਹੇਗਾ।"

"ਪਰ ਕਮਰਾ ਇਕ ਹੈ, ਉਹ ਵੀ ਛੋਟਾ ਜਿਹਾ; ਗੁਜ਼ਾਰਾ ਕਿਵੇਂ ਹੋਏਗਾ ?"

"ਮੈਨੂੰ ਉਹ ਛੋਟਾ ਕਮਰਾ ਹੀ ਕਾਫ਼ੀ ਏ, ਮੇਰੇ ਕੋਲ ਸਾਮਾਨ ਤਾਂ ਹੈ ਕੋਈ ਨਹੀਂ; ਮੰਜਾ ਬਿਸਤਰਾ ਹੀ ਤਾਂ ਮੈਂ ਉਥੇ ਰਖਣੈ।"

"ਜਿਵੇਂ ਤੁਹਾਡੀ ਮਰਜ਼ੀ, ਵੈਸੇ ਤਾਂ ਕੋਠੀ ਵਿਚ ਖੁਲ੍ਹਾ ਕਮਰਾ ਦਿਤਾ ਜਾ ਸਕਦਾ ਸੀ। ਉਪਰਲੀ ਛੱਤੇ ਦੋ ਕਮਰੇ ਖ਼ਾਲੀ ਪਏ.......।"

ਕਲਿਆਨ ਸਿੰਘ ਦੀ ਗੱਲ ਅਜੇ ਪੂਰੀ ਵੀ ਨਹੀਂ ਸੀ ਹੋਈ ਕਿ ਉਸ ਦੀ ਛੋਟੀ ਲੜਕੀ ਇੰਦਰਜੀਤ ਨੱਸੀ ਨੱਸੀ ਦਫ਼ਤਰ ਵਿਚ ਆ ਗਈ, ਪਰ ਸ਼ੀਲਾ ਨੂੰ ਵੇਖ ਕੇ ਕੁਝ ਠਠੰਬਰ ਗਈ।

"ਆ ਜੀਤ, ਆਪਣੀ ਨਵੀਂ ਉਸਤਾਨੀ ਜੀ ਨੂੰ 'ਸਤਿ ਸ੍ਰੀ ਅਕਾਲ' ਬੁਲਾ ਨਾ, ਡਰ ਕਿਉਂ ਗਈ ਏਂ ?"

ਲੜਕੀ ਅੱਗੇ ਵਧੀ ਤੇ ਦੋਵੇਂ ਹੱਥ ਜੋੜ ਕੇ ਉਸ ਨੇ ਸ਼ੀਲਾ ਨੂੰ 'ਸਤਿ ਸ੍ਰੀ ਅਕਾਲ' ਆਖੀ।

'ਸ਼ੀਲਾ ਨੇ ਉਸ ਦੇ ਨਿੱਕੇ, ਕੂਲੇ ਤੇ ਗੋਰੇ ਜੁੜੇ ਹੋਏ ਦੋਵੇਂ ਹੱਥ ਆਪਣੇ ਇਕ ਹੱਥ ਨਾਲ ਘੁਟ ਲਏ ਤੇ ਦੂਜੇ ਹੱਥ ਨਾਲ ਉਸ ਨੂੰ ਅੱਗੇ ਖਿੱਚ ਕੇ ਆਪਣੇ ਬਹੁਤ ਨੇੜੇ ਕਰ ਲਿਆ। ਉਸ ਦੇ ਸੁੰਦਰ ਮੁਖੜੇ ਨੂੰ ਵੇਖਦੀ ਹੋਈ ਬੋਲੀ, "ਸੁਣਾਓ ਬਲੀ ਜੀ, ਪੜ੍ਹਦੇ ਹੁੰਦੇ ਓ ?"

ਕੁੜੀ ਤਾਂ ਚੁਪ ਰਹੀ ਪਰ ਕਲਿਆਨ ਸਿੰਘ ਝੱਟ ਬੋਲ ਪਿਆ, "ਪੜ੍ਹਨ ਲਿਖਣ ਵਿਚ ਬਹੁਤ ਹੁਸ਼ਿਆਰ ਹੈ। ਹੁਣ ਇਸ ਨੂੰ ਤੁਹਾਡੇ ਸਪੁਰਦ ਕਰਾਂਗੇ। ਇਸ ਦੀ ਵਡੀ ਭੈਣ ਨੂੰ ਪਾਰਬਤੀ ਨੇ ਇਕ ਸਾਲ ਪੜ੍ਹਾਇਆ ਸੀ। ਫਿਰ ਉਸ ਨੂੰ ਲਾਹੌਰ ਕੁਈਨ-ਮੈਰੀ ਕਾਲਜ ਵਿਚ

ਦਾਖ਼ਲ ਕਰਾ ਦਿਤਾ ਸੀ ਤੇ ਅੱਜ ਕਲ੍ਹ ਉਥੇ ਪੜ੍ਹਦੀ ਹੈ।"

"ਕਿਹੜੀ ਜਮਾਤ ਵਿਚ ?'

"ਨਾਵੀਂ ਵਿਚ।"

"ਜੀਤ, ਆਪਣੀ ਨਵੀਂ ਉਸਤਾਨੀ ਨੂੰ ਆਪਣੀ ਮਾਂ ਜੀ ਪਾਸ ਲੈ ਜਾ ਕੇ ਚਾਹ ਪਿਆਓ।"

"ਮੈਂ ਚਾਹ ਨਹੀਂ ਪੀਣੀ ਜੀ, ਮੈਂ ਸਕੂਲ ਨੂੰ ਜਾਂਦੀ ਹਾਂ ਤੇ ਬੀਬੀ ਜੀ ਹੋਰਾਂ ਨੂੰ ਮਿਲ ਆਈ ਹਾਂ।"

"ਚਾਹ ਦਾ ਵੇਲਾ ਹੈ, ਪੀ ਜਾਓ।"

"ਮਿਹਰਬਾਨੀ।"

ਸ਼ੀਲਾ ਕੁਰਸੀ ਤੋਂ ਉੱਠੀ, ਜੀਤ ਦੇ ਸਿਰ ਤੇ ਪਿਆਰ ਦਿੱਤਾ ਤੇ ਤੁਰਨ ਹੀ ਲੱਗੀ ਸੀ ਕਿ ਕੁਰਸੀ ਤੋਂ ਉੱਠਦਾ ਹੋਇਆ ਕਲਿਆਨ ਸਿੰਘ ਬੋਲਿਆ : "ਸਕੂਲ ਟਾਇਮ ਤੋਂ ਪਿਛੋਂ ਥੋੜ੍ਹਾ ਚਿਰ ਜੀਤ ਨੂੰ ਪੜ੍ਹਾ ਜਾਇਆ ਕਰਨਾ।"

"ਹੱਛਾ ਜੀ।"

ਦੋਹਾਂ ਹੱਥਾਂ ਨੂੰ ਜੋੜ ਕੇ 'ਸਤਿ ਸ੍ਰੀ ਅਕਾਲ' ਬੁਲਾਉਂਦੀ ਹੋਈ ਸ਼ੀਲਾ ਦਫ਼ਤਰੋਂ ਬਾਹਰ ਨਿਕਲ ਆਈ।

## ੫

ਕਲਿਆਨ ਸਿੰਘ ਪਿੰਡ ਮਾਨ ਸਿੰਘ ਵਾਲਾ ਦਾ ਤਕੜਾ ਜ਼ਿਮੀਦਾਰ ਹੈ। ਸਾਰੇ ਪਿੰਡ ਦੀ ਭੋਂ ਛੇ ਹਜ਼ਾਰ ਘੁਮਾਂ ਹੈ, ਜਿਸ ਵਿਚੋਂ ਪੌਣੇ ਚਾਰ ਹਜ਼ਾਰ ਘੁਮਾਂ ਕਲਿਆਨ ਸਿੰਘ ਤੇ ਉਸ ਦੇ ਭਰਾ ਬਚਿੱਤਰ ਸਿੰਘ ਦੀ ਹੈ। ਇਸ ਪਿੰਡ ਦੀ ਭੋਂ ਤੋਂ ਬਿਨਾਂ ਜ਼ਿਲਾ ਲਾਇਲ ਪੁਰ ਵਿਚ ਕੁਝ ਕੁ ਮੁਰੱਬੇ ਵੀ ਹਨ, ਜਿਹੜੇ ਇਨ੍ਹਾਂ ਦੇ ਪਿਤਾ ਸਰਦਾਰ ਬਹਾਦਰ ਸਰਦਾਰ ਸ਼ੰਗਾਰਾ ਸਿੰਘ ਨੇ ਖ਼ਰੀਦੇ ਸਨ।

ਕਲਿਆਨ ਸਿੰਘ ਦੀ ਉਮਰ ਚਾਲ੍ਹੀ ਕੁ ਸਾਲ ਦੇ ਲਗ ਪਗ ਹੋਵੇਗੀ। ਉਹ ਸਾਢੇ ਪੰਜ ਫੁਟ ਉੱਚਾ, ਹੱਡ ਪੈਰ ਦਾ ਖੁਲ੍ਹਾ ਤੇ ਤਕੜੀ ਡੀਲ ਡੌਲ ਵਾਲਾ ਜੁਆਨ ਹੈ। ਭਾਰਾ ਚਿਹਰਾ, ਚੌੜਾ ਮੱਥਾ, ਅੱਖਾਂ ਦਰਮਿਆਨੀਆਂ ਤੇ ਸੱਜੀ ਅੱਖ ਭੈਂਗੀ ਹੋਣ ਕਰਕੇ ਸਦਾ ਐਨਕਾਂ ਲਾਈ ਰਖਦਾ ਹੈ। ਮੋਟੇ ਸ਼ੀਸ਼ੇ ਵਾਲੀਆਂ ਐਨਕਾਂ ਉਸ ਦੀਆਂ ਅੱਖਾਂ ਨੂੰ ਬਹੁਤ ਮੋਟੀਆਂ ਪ੍ਰਗਟ ਕਰਦੀਆਂ ਹਨ। ਦਾੜ੍ਹੀ ਭਾਰੀ ਤੇ ਅੱਧੀਓਂ ਬਹੁਤੀ ਚਿੱਟੀ ਹੈ, ਜਿਸ ਨੂੰ ਫ਼ੌਜੀ ਢੰਗ ਤੇ ਬੰਨ੍ਹ ਕੇ ਰਖਦਾ ਹੈ। ਤੋਰ ਕਾਹਲੀ, ਬੋਲ ਭਾਰਾ, ਹਾਸਾ ਮਖ਼ੌਲ ਘੱਟ ਕਰਦਾ ਹੈ, ਪਰ ਬਹੁਤਾ ਲਾਲਚੀ ਤੇ ਮਤਲਬ-ਪ੍ਰਸਤ ਹੈ। ਜੋ ਵੀ ਇਸਤ੍ਰੀ ਉਸ ਦੀਆਂ ਅੱਖਾਂ ਦੇ ਅੱਗੋਂ ਦੀ ਲੰਘੇ ਉਸ ਨੂੰ ਸਿਰ ਤੋਂ ਪੈਰਾਂ ਤਕ ਜ਼ਰੂਰ ਤਾੜਦਾ ਹੈ।

ਕਲਿਆਨ ਸਿੰਘ ਨੇ ਆਪਣੇ ਛੋਟੇ ਭਰਾ ਬਚਿੱਤਰ ਸਿੰਘ ਨੂੰ ਉਸ ਹਿਸੇ ਵਿਚ ਜ਼ਮੀਨ ਰੇਤਲੀ ਅਤੇ ਟੋਇਆਂ ਟਿਬਿਆਂ ਵਾਲੀ ਦਿੱਤੀ। ਉਸ ਨੇ ਤਕਸੀਮ ਨਾਜਾਇਜ਼ ਹੋਈ ਦਾ ਮੁਕੱਦਮਾ ਕੀਤਾ ਤਾਂ ਉਹ ਗੁਆਹੀਆਂ ਦੀ ਥੁੜ ਕਰ ਕੇ ਮੁਕੱਦਮੇ ਨੂੰ ਹਾਰ ਗਿਆ। ਉਸ ਦਿਨ ਤੋਂ ਦੋਹਾਂ ਭਰਾਵਾਂ ਦਾ ਸਿਰ-ਵਢਵਾਂ ਵੈਰ ਚਲਾ ਆਉਂਦਾ ਹੈ।

ਕਲਿਆਨ ਸਿੰਘ ਦੀ ਔਲਾਦ ਇਕ ਪੁੱਤਰ ਤੇ ਦੋ ਧੀਆਂ ਹਨ। ਪੁੱਤਰ ਪਲੇਠੀ ਦਾ ਹੈ,ਜਿਸਦੀ ਉਮਰ ਅਠਾਰ੍ਹਾਂ ਕੁ ਸਾਲ ਹੈ ਤੇ ਗਵਰਨਮੈਂਟ ਕਾਲਜ ਲਾਹੌਰ ਵਿਚ ਪੜ੍ਹਦਾ ਹੈ। ਵੱਡੀ ਲੜਕੀ ਵੀ ਲਾਹੌਰ ਸਕੂਲ ਵਿਚ ਹੀ ਦਾਖ਼ਲ ਕਰਾਈ ਹੋਈ ਹੈ। ਛੋਟੀ ਜੀਤ ਪਿੰਡ ਹੀ ਹੈ ਜਿਸ ਨੂੰ ਕੰਨਿਆ ਪਾਠਸ਼ਾਲਾ ਦੀਆਂ ਉਸਤਾਨੀਆਂ ਘਰ ਪੜ੍ਹਾਉਣ ਆਉਂਦੀਆਂ ਹਨ।

ਪਿੰਡ ਦੇ ਪਹਾੜ ਵੱਲ ਵੀਹ ਘੁਮਾਂ ਵਿਚ ਬਾਗ਼ ਹੈ। ਉਸ ਬਾਗ਼ ਵਿਚ ਦੋ ਕੋਠੀਆਂ ਹਨ ਜਿਨ੍ਹਾਂ ਵਿਚ ਦੋਵੇਂ ਭਰਾ ਕਲਿਆਨ ਸਿੰਘ ਤੇ ਬਚਿੱਤਰ ਸਿੰਘ ਰਹਿੰਦੇ ਹਨ, ਅਤੇ ਬਾਗ਼ ਦੇ ਵਿਚਕਾਰ ਚਾਰ ਫੁਟ ਉੱਚੀ ਕੰਧ ਕਢੀ ਹੋਈ ਹੈ।

ਇਸ ਬਾਗ਼ ਵਿਚ ਅੰਬ, ਸੰਗਤਰੇ, ਮਾਲਟੇ, ਅਮਰੂਦ, ਖੱਟੀਆਂ ਤੇ ਸਰੂਆਂ ਦੇ ਬੂਟੇ ਹਨ। ਬਾਗ਼ ਨੂੰ ਪਾਣੀ ਖੂਹ ਅਤੇ ਨਹਿਰ ਦਾ ਪੈਂਦਾ ਹੈ। ਕੋਠੀਆਂ ਵਿਚ ਹੀ ਸਰਦਖ਼ਾਨੇ ਹਨ, ਜਿਸ ਵਾਸਤੇ ਦੋਹਾਂ ਭਰਾਵਾਂ ਨੂੰ ਪਹਾੜ ਜਾਣ ਦੀ ਐਨੀ ਲੋੜ ਨਹੀਂ ਪੈਂਦੀ।

ਸ: ਕਲਿਆਨ ਸਿੰਘ ਕਦੀ ਆਨਰੇਰੀ ਮੈਜਿਸਟ੍ਰੇਟ ਵੀ ਹੁੰਦਾ ਸੀ, ਡਿਪਟੀ ਕਮਿਸ਼ਨਰ ਨਾਲ ਕੁਝ ਝਗੜਾ ਹੋਣ ਤੇ ਮੈਜਿਸਟ੍ਰੇਟੀ ਖੁੱਸ ਗਈ ਸੀ। ਫਿਰ ਵੀ ਜ਼ਿਲੇ ਦੇ ਸਰਕਾਰੀ ਅਫਸਰਾਂ ਵਿਚ ਚੰਗੀ ਮੰਨੀਂਦੀ ਹੈ ਤੇ ਡਿਸਟ੍ਰਿਕਟ ਬੋਰਡ ਦਾ ਮੈਂਬਰ ਹੋਣ ਦੇ ਕਾਰਨ ਹੀ ਪਿੰਡ ਵਿਚ ਤਿੰਨ ਹਸਪਤਾਲ ਅਤੇ ਦੋ ਸਕੂਲ ਚਲ ਰਹੇ ਹਨ। ਦੋਹਾਂ ਸਕੂਲਾਂ ਦਾ ਖ਼ਰਚ ਕੁਝ ਪਿੰਡ ਤੇ ਇਲਾਕੇ ਕੋਲੋਂ ਇਕੱਠਾ ਕੀਤਾ ਜਾਂਦਾ ਹੈ; ਪਰ ਡਿਸਟ੍ਰਿਕਟ ਬੋਰਡ ਵਲੋਂ ਜੋ ਰਕਮ ਮਿਲਦੀ ਹੈ, ਉਸ ਦਾ ਬਹੁਤਾ ਹਿੱਸਾ ਕਲਿਆਨ

ਸਿੰਘ ਦੇ ਨਿੱਜੀ ਕੰਮਾਂ ਵਿਚ ਵਰਤੀਂਦਾ ਹੈ। ਉਸ ਦੇ ਸਿਆਣੇ ਮੁਨਸ਼ੀ ਹਿਸਾਬ ਕਿਤਾਬ ਰੱਖਣ ਵਿਚ ਬੜੇ ਚਾਤਰ ਹਨ ਅਤੇ ਜ਼ਿਲੇ ਦੇ ਅਫ਼ਸਰਾਂ ਨੂੰ ਪੂਰਾ ਵਿਸ਼ਵਾਸ ਕਰਾ ਦਿੰਦੇ ਹਨ ਕਿ ਬੋਰਡ ਦੇ ਰੁਪੈ ਦੀ ਪਾਈ ਪਾਈ ਕੇਵਲ ਜਨਤਾ ਦੀ ਭਲਾਈ ਵਾਸਤੇ ਹੀ ਖ਼ਰਚ ਹੁੰਦੀ ਹੈ। ਇਤਰਾਜ਼ ਕੋਈ ਕਰ ਹੀ ਨਹੀਂ ਸਕਦਾ, ਕਿਉਂਕਿ ਪਿੰਡ ਵਾਲੇ ਸਭ ਡਰਦੇ ਹਨ ਕਿ ਸਰਦਾਰ ਕਿਤੇ ਝੂਠੇ ਮੁਕੱਦਮੇ ਵਿਚ ਹੀ ਨਾ ਅੜਾ ਦੇਵੇ। ਸਰਦਾਰ ਹੁਰਾਂ ਨੂੰ ਇਸ ਕੰਮ ਵਿਚ ਖ਼ਾਸ ਮੁਹਾਰਤ ਹੈ। ਪੁਲੀਸ ਦੇ ਅਫ਼ਸਰ, ਥਾਣੇਦਾਰ ਅਤੇ ਦਰੋਗਾ ਆਬਕਾਰੀ ਤਾਂ ਇਨ੍ਹਾਂ ਦੇ ਖ਼ਾਸ ਲੰਗੋਟੀਏ ਯਾਰ ਹਨ।

ਸਰਦਾਰ ਸਾਹਿਬ ਘੁੱਟ ਪੀਣ ਦੇ ਵੀ ਆਦੀ ਹਨ, ਪਰ ਵਡੇ ਭਲੇ-ਮਾਣਸਾਂ ਵਾਂਗ ਪੀਂਦੇ ਰਾਤ ਨੂੰ ਹਨ। ਕਰਨਾਲ ਦੀ ਵਿਸਕੀ,ਫ਼ਰੀਦ ਕੋਟ ਰਿਆਸਤ ਦੇ ਠੇਕੇ ਦੀ ਮਿੱਠਾ ਮਾਲਟਾ ਸ਼ਰਾਬ ਅਤੇ ਰਿਆਸਤ ਲਹਾਰੂ ਦੀ ਨੰਬਰ ਇਕ ਆਮ ਤੌਰ ਤੇ ਵਰਤਦੇ ਹਨ। ਕੋਠੀ ਦੇ ਇਕ ਦੋ ਨੌਕਰਾਂ ਤੇ ਸਰਦਾਨੀ ਸਾਹਿਬਾ ਤੋਂ ਬਿਨਾਂ ਕੋਈ ਸ਼ਕ ਵੀ ਨਹੀਂ ਕਰ ਸਕਦਾ ਕਿ ਸਰਦਾਰ ਸਾਹਿਬ ਵੀ ਇਸ ਲਾਲ ਪਾਣੀ ਨਾਲ ਗੂੜ੍ਹਾ ਪਿਆਰ ਰਖਦੇ ਹਨ।

ਸਰਦਾਰ ਸਾਹਿਬ ਸਵੇਰੇ ਨੌਂ ਵਜੇ ਸੁਤੇ ਪਏ ਉਠਦੇ, ਸੁਚੇਤੇ ਹੋ ਕੇ ਦਾਤਣ ਕੁਰਲਾ ਕਰ ਕੇ ਚਾਹ ਪੀਂਦੇ, ਚਾਹ ਪੀ ਕੇ ਇਸ਼ਨਾਨ ਹੁੰਦਾ ਤੇ ਫਿਰ ਗੁਟਕਾ ਫੜ ਕੇ ਸੁਖਮਨੀ ਸਾਹਿਬ ਦਾ ਪਾਠ ਕੋਈ ਸਾਢੇ ਦਸ ਜਾਂ ਯਾਰ੍ਹਾਂ ਵਜੇ ਤਕ ਕਰਦੇ। ਪਾਠ ਕਰਨ ਸਮੇਂ ਜੇ ਕੋਈ ਆਮ ਮਿਲਣ ਵਾਲਾ ਆਉਂਦਾ ਹੈ ਤਾਂ ਉਸ ਨੂੰ ਦਸਿਆ ਜਾਂਦਾ ਹੈ ਕਿ ਸਰਦਾਰ ਸਾਹਿਬ ਪਾਠ ਕਰ ਰਹੇ ਹਨ ਤੇ ਪਾਠ ਕਰਦੇ ਹੋਏ ਉਹ ਕਿਸੇ ਨਾਲ ਬੋਲਦੇ ਨਹੀਂ ਹੁੰਦੇ।

ਪਰ ਖ਼ਾਸ ਮੁਲਾਕਾਤੀ ਪਾਠ ਵੇਲੇ ਵੀ ਗੱਲ ਬਾਤ ਕਰ ਸਕਦੇ ਹਨ, ਜਿਨ੍ਹਾਂ ਵਿਚੋਂ ਵੱਡਾ ਮੁਲਾਕਾਤੀ ਮੁਨਸ਼ੀ ਜਾਗੀਰ ਸਿੰਘ ਹੈ। ਸਾਢੇ ਯਾਰ੍ਹਾਂ ਵਜੇ ਦਫ਼ਤਰ ਬੈਠਦੇ।ਮੁਨਸ਼ੀਆਂ ਮੁਸੱਦੀਆਂ ਕੋਲੋਂ ਪਿੰਡ,ਖੇਤਾਂ ਅਤੇ

ਆਪਣੇ ਭਰਾ ਦਾ ਹਾਲ ਪੁਛਦੇ। ਜੇ ਕਿਸੇ ਨੇ ਸ਼ਕਾਇਤ ਕਰਨੀ ਹੁੰਦੀ ਓਹ ਵੀ ਉਸੇ ਵੇਲੇ ਕਰਦਾ ਅਤੇ ਆਈ ਡਾਕ ਨੂੰ ਵੀ ਦੇਖਦੇ। ਮੁਕੱਦਮੇ ਪੇਸ਼ ਹੁੰਦੇ, ਮੁਨਸ਼ੀਆਂ ਤੇ ਮੁਹੱਸਲਾਂ ਦੇ ਆਖਣ ਉਤੇ ਹੀ ਕਈ ਗ਼ਰੀਬ ਕਿਸਾਨਾਂ ਦੀਆਂ ਫ਼ਸਲਾਂ ਜ਼ਬਤ ਕੀਤੀਆਂ ਜਾਂਦੀਆਂ, ਜੁਰਮਾਨੇ ਕੀਤੇ ਜਾਂਦੇ ਅਤੇ ਬੈਂਤਾਂ ਤੇ ਛਿੱਤਰਾਂ ਤਕ ਦੀ ਸਜ਼ਾ ਦਿਤੀ ਜਾਂਦੀ। ਸੌ ਮਿੰਨਤਾਂ ਤੇ ਤਰਲੇ ਕਰਨ ਤੇ ਵੀ ਕਿਸੇ ਨੂੰ ਮਾਫ਼ ਨਾ ਕੀਤਾ ਜਾਂਦਾ ਤੇ ਨਾ ਹੀ ਕਿਸੇ ਦੀ ਕੋਈ ਦਾਦ ਫ਼ਰਿਆਦ ਸੁਣੀ ਜਾਂਦੀ; ਕਿਉਂਕਿ ਏਥੋਂ ਦੇ ਡੰਨ ਦੀ ਅਪੀਲ ਅੰਗ੍ਰੇਜ਼ੀ ਰਾਜ ਦੀਆਂ ਕਚਹਿਰੀਆਂ ਵੀ ਨਹੀਂ ਸਨ ਸੁਣ ਸਕਦੀਆਂ।

ਸਰਦਾਰ ਸਾਹਿਬ ਆਪਣੀ ਖੁਲ੍ਹੀ ਧਰਤੀ, ਖੇਤਾਂ ਅਤੇ ਟਿਬਿਆਂ ਨੂੰ ਵੇਖਣ ਵਾਸਤੇ ਘੱਟ ਵੱਧ ਹੀ ਬਾਹਰ ਜਾਂਦੇ ਹਨ। ਸ਼ਿਕਾਰ ਖੇਡਣ ਜਾਂ ਘੋੜੀ ਨਸਾਉਣ ਦਾ ਕਦੀ ਸ਼ੌਕ ਆਵੇ ਤਾਂ ਕਿਤੇ ਬਾਹਰ ਨਿਕਲਦੇ ਹਨ, ਨਹੀਂ ਤੇ ਕੋਠੀ ਦੇ ਬਾਗ਼ ਵਿਚ ਹੀ ਫਿਰ ਲੈਂਦੇ ਨੇ ਜਾਂ ਕਾਰ ਵਿਚ ਬੈਠ ਕੇ ਨਿਕਲੇ ਤੇ ਸ਼ਹਿਰ ਚਲੇ ਗਏ।

ਮਿਲਣ ਆਏ ਦਾ ਬੜਾ ਸਤਿਕਾਰ ਕਰਦੇ ਹਨ। ਮਿਠੀਆਂ ਗੱਲਾਂ ਨਾਲ ਅਗਲੇ ਦੇ ਦਿਲ ਨੂੰ ਜਿਤ ਲੈਂਦੇ ਹਨ। ਜਿਹੜਾ ਆਪ ਨੂੰ ਪਹਿਲੇ ਦਿਨ ਮਿਲੇ ਉਹ ਇਹ ਪੱਕਾ ਵਿਸ਼ਵਾਸ ਕਰ ਲਵੇਗਾ ਕਿ ਸਰਦਾਰ ਸਾਹਿਬ ਨਾ ਕਦੀ ਝੂਠ ਬੋਲਦੇ ਹਨ ਤੇ ਨਾ ਹੀ ਉਨ੍ਹਾਂ ਵਿਚ ਕੋਈ ਹੋਰ ਔਗੁਣ ਹੈ; ਸਗੋਂ ਬੜੇ ਮਿਲਾਪੜੇ, ਧਰਮੀ, ਪੂਰੇ ਗੁਰਸਿੱਖ, ਦਇਆਵਾਨ ਤੇ ਦਾਨੀ ਹਨ।

ਦੋਹਾਂ ਸਕੂਲਾਂ ਅਤੇ ਤਿੰਨਾਂ ਹਸਪਤਾਲਾਂ ਦੇ ਪ੍ਰਬੰਧਕ ਸਰਦਾਰ ਸਾਹਿਬ ਹੋਰੀਂ ਹੀ ਹਨ। ਡਾਕਟਰਾਂ, ਨਰਸਾਂ, ਉਸਤਾਦ ਅਤੇ ਉਸਤਾਨੀਆਂ ਨੂੰ ਰਖਣ ਜਾਂ ਹਟਾਉਣ ਦੇ ਅਧਿਕਾਰ ਉਨ੍ਹਾਂ ਪਾਸ ਹੀ ਹਨ। ਜੋ ਵੀ ਕੋਈ ਨੌਕਰ ਹੋ ਕੇ ਆਵੇ ਉਸ ਨੂੰ ਸਰਦਾਰ ਸਾਹਿਬ ਦੀ ਕੋਠੀ ਜ਼ਰੂਰ ਜਾਣਾ ਪੈਂਦਾ ਹੈ ਅਤੇ ਉਚੇਚੀਆਂ ਹਦਾਇਤਾਂ ਸੁਣਨੀਆਂ ਪੈਂਦੀਆਂ ਹਨ। ਸ਼ੀਲਾ

ੰਨਿਆ ਪਾਠਸ਼ਾਲਾ ਦੀ ਮੁਖ ਅਧਿਆਪਕਾ ਹੋ ਕੇ ਆਈ ਸੀ। ਸਕੂਲ ਪਹੁੰਚੀ। ਉਥੋਂ ਪਤਾ ਲੱਗਾ ਕਿ ਪਹਿਲਾਂ ਸਰਦਾਰ ਹੁਰਾਂ ਦੀ ਕੋਠੀ ਉਸ ਨੂੰ ਜਾਣਾ ਚਾਹੀਦਾ ਹੈ। ਉਹ ਜਿਵੇਂ ਹੁਕਮ ਕਰਨ ਤਿਵੇਂ ਹੋਵੇਗਾ। ਪਰ ਰਦਾਰ ਸਾਹਿਬ ਸ਼ਹਿਰ ਗਏ ਹੋਏ ਸਨ ਤੇ ਦੋ ਦਿਨ ਨਾ ਮੁੜੇ। ਤੀਸਰੇ ਦਿਨ ਆਏ ਤਾਂ ਸ਼ੀਲਾ ਨੂੰ ਕੋਠੀ ਜਾਣਾ ਪਿਆ। ਆਪਣੀ ਜਾਣ ਪਛਾਣ ਕਰਾਉਣ ਪਿਛੋਂ ਸਕੂਲ ਦਾ ਚਾਰਜ ਲੈਣ ਵਾਸਤੇ ਬੇਨਤੀ ਕੀਤੀ। ਉਸ ਬੇਨਤੀ ਤੇ ਮੁਲਾਕਾਤ ਵੇਲੇ ਜੋ ਗੱਲ ਬਾਤ ਹੋਈ, ਉਹ ਪਾਠਕ ਪਿਛਲੇ ਕਾਂਡ ਵਿਚ ਪੜ੍ਹ ਆਏ ਹਨ। ਪਰ ਸ਼ੀਲਾ ਨੂੰ ਦੇਖ ਕੇ ਤੇ ਉਸ ਨਾਲ ਗੱਲਾਂ ਕਰ ਕੇ ਸਰਦਾਰ ਸਾਹਿਬ ਦਾ ਦਿਲ ਟਿਕਾਣੇ ਨਾ ਰਿਹਾ। ਨਵਾਂ ਸ਼ਿਕਾਰ ਉਸ ਦੇ ਕਿਆਸ ਨਾਲੋਂ ਵਧੇਰੇ ਚੰਗਾ ਸੀ। ਸ਼ੀਲਾ ਉਸ ਦੀਆਂ ਅੱਖਾਂ ਨੂੰ ਹੀ ਨਾ ਜਚੀ ਸਗੋਂ ਦਿਲ ਤੇ ਬੈਠ ਗਈ। ਉਸ ਦੀ ਸੰਨਿਆਸਣਾਂ ਵਰਗੀ ਸਾਦੀ ਤਸਵੀਰ,ਸਬਰ, ਸ਼ੁਕਰ ਤੇ ਪਵਿਤ੍ਰਤਾ ਨਾਲ ਲਾਲ ਹੋਇਆ ਚਿਹਰਾ, ਸ਼ਰਮਾਕਲ ਅੱਧ-ਖੁਲ੍ਹੀਆਂ ਅੱਖਾਂ ਅਤੇ ਅਧੀਨਗੀ ਦੇ ਲਹਿਜੇ ਵਿਚ ਬੋਲੇ ਹੋਏ ਮਿਠੇ ਬੋਲ ਸ: ਕਲਿਆਨ ਸਿੰਘ ਦੀ ਬੇਸਬਰੀ ਵਿਚ ਵਾਧਾ ਕਰ ਗਏ। ਉਹ ਨੀਚ ਕਾਮਨਾਵਾਂ ਦੇ ਅਸਰ ਨਾਲ ਉਤਾਵਲਾ ਹੋ ਉਠਿਆ। ਸ਼ੀਲਾ ਜਦੋਂ ਚਲੀ ਗਈ ਤਾਂ ਮੇਜ਼ ਲਾਗੇ ਬੈਠ ਕੇ ਰਹਿੰਦਾ ਕੰਮ ਕਰਨਾ ਉਸਨੂੰ ਔਖਾ ਹੋ ਗਿਆ। ਉਹ ਛੇਤੀ ਨਾਲ ਕੁਰਸੀ ਤੋਂ ਉਠ ਕਮਰੇ ਵਲ ਚਲਾ ਗਿਆ, ਜਿਸ ਕਮਰੇ ਦੀ ਅਲਮਾਰੀ ਵਿਚ ਕਰਨਾਲ ਦੀ ਵਿਸਕੀ ਪਈ ਹੋਈ ਸੀ; ਤਾਕਿ ਇਕ ਪੈੱਗ ਪੀ ਕੇ ਉਸ ਅਸਰ ਨੂੰ ਦੂਰ ਕਰੇ ਜੋ ਸ਼ੀਲਾ ਦੀ ਮੁਲਾਕਾਤ ਦੇ ਕਾਰਨ ਉਸ ਦੇ ਸਰੀਰ ਅਤੇ ਦਿਲ ਤੇ ਹੋਇਆ ਹੈ। ਵੈਸੇ, 'ਸਹਿਜ ਪੱਕੇ ਸੋ ਮੀਠਾ' ਦੇ ਅਖਾਣ ਅਨੁਸਾਰ ਪਹਿਲਾਂ ਕਈ ਵੇਰਾਂ ਕਾਮਯਾਬ ਹੋ ਚੁਕਾ ਸੀ ਅਤੇ ਹੁਣ ਵੀ ਉਸ ਨੂੰ ਆਪਣੀ ਸਫਲਤਾ ਦਾ ਪੂਰਾ ਯਕੀਨ ਸੀ।

# ੬

ਦੁਖ ਤੇ ਸੁਖ ਅਸਲ ਵਿਚ ਕੁਝ ਵੀ ਨਹੀਂ, ਮਨੁੱਖ ਦੇ ਖ਼ਿਆਲਾਂ
ਦਾ ਪ੍ਰਛਾਵਾਂ ਜਿਹਾ ਹਨ। ਜਿਸ ਹਾਲਤ ਨੂੰ ਦੁਖ ਪ੍ਰਤੀਤ ਕਰ ਲਿਆ,
ਉਹ ਦੁਖ ਹੋ ਗਿਆ; ਜੇ ਉਸੇ ਨੂੰ ਸੁਖ ਜਾਣ ਲਿਆ ਤਾਂ ਉਹ ਸੁਖ
ਜਾਪਿਆ। ਪੇਕੇ ਤੇ ਸੁਖਦੇਵ ਸਿੰਘ ਦੇ ਘਰ ਸ਼ੀਲਾ ਕੋਈ ਚਵ੍ਹੀ ਕੁ ਸਾਲ
ਰਹੀ। ਇਨ੍ਹਾਂ ਚਵ੍ਹੀ ਕੁ ਸਾਲਾਂ ਵਿਚ ਉਹ ਇਕ ਦਿਨ ਵੀ ਨਾ ਇਕੱਲੀ
ਰਹੀ ਤੇ ਨਾ ਹੀ ਕਿਸੇ ਕੱਚੇ ਕੋਠੇ ਵਿਚ ਰਾਤ ਕਟਣ ਦਾ ਉਸ ਨੂੰ ਮੌਕਾ
ਮਿਲਿਆ। ਕਦੀ ਕਦਾਈਂ ਜੇ ਬਿਜਲੀ ਖ਼ਰਾਬ ਹੋ ਜਾਣ ਤੇ ਮੋਮ-ਬੱਤੀ ਜਾਂ
ਲਾਲਟੈਣ ਦੀ ਮੱਧਮ ਜਿਹੀ ਰੌਸ਼ਨੀ ਵਿਚ ਬੈਠਣਾ ਪੈਂਦਾ ਤਾਂ ਬਹੁਤ ਤਰਲੋ-
ਮੱਛੀ ਹੁੰਦੀ। ਪਰ ਅੱਜ ਕੱਚੇ ਕੋਠੇ ਵਿਚ ਲਾਲਟੈਣ ਦੇ ਮੱਧਮ ਜਿਹੇ ਚਾਨਣ
ਵਿਚ ਇਕੱਲੀ ਬੈਠੀ ਹੈ। ਚਿਹਰੇ ਤੇ ਕੋਈ ਉਦਾਸੀ ਦਾ ਨਿਸ਼ਾਨ ਨਹੀਂ।

ਸ਼ੀਲਾ ਕੱਦ ਦੀ ਕੁਝ ਮੱਧਰੀ ਹੈ, ਪਰ ਸਰੀਰ ਦਾ ਹਰ ਇੱਕ ਅੰ
ਭਾਰਾ ਤੇ ਗੋਲ ਹੈ। ਰੰਗ ਗੋਰਾ, ਚਿਹਰਾ ਭਾਰਾ, ਅੱਖਾਂ ਮੋਟੀਆਂ, ਮੱ

ਰੰਗਤ ਤੇ ਚਮਕ ਵਾਲਾ ਹੈ। ਨੱਕ ਦੀ ਮੁਟਾਈ ਤੇ ਦੁਰਾਈ ਦਰਮਿਆਨੀ ਅਤੇ ਠੋਡੀ ਚੌੜੀ ਹੈ। ਉਸ ਦੇ ਹੇਠਾਂ ਇੱਕ ਕਾਲਾ ਤਿਲ ਹੈ, ਜੋ ਇੰਞ ਜਾਪਦਾ ਹੈ, ਜਿਵੇਂ ਫਬਨ ਵਾਸਤੇ ਕਾਲਾ ਦਾਗ ਆਪ ਪਾਇਆ ਹੁੰਦਾ ਹੈ।

ਸ਼ੀਲਾ ਦੀ ਉਮਰ ਭਾਵੇਂ ਚਵ੍ਹੀ ਸਾਲ ਹੋ ਗਈ ਹੈ, ਪਰ ਸਰੀਰ ਦੀ ਕਾਠੀ ਚੰਗੀ ਹੋਣ ਕਰ ਕੇ ਉਹ ਆਪਣੀ ਅਸਲ ਉਮਰ ਤੋਂ ਬਹੁਤ ਛੋਟੀ ਪ੍ਰਤੀਤ ਹੁੰਦੀ ਹੈ। ਖਿਆਲਾਂ ਦੀ ਪਵਿੱਤ੍ਰਤਾ ਤੇ ਬੱਚੇ ਦੀ ਅਣਹੋਂਦ ਨੇ ਉਸ ਦੀ ਜੁਆਨੀ ਤੇ ਸੁੰਦਰਤਾ ਨੂੰ ਕੁਆਰਪੁਣੇ ਵਾਂਗ ਹੀ ਕਾਇਮ ਰਖਿਆ ਹੈ ਅਤੇ ਸ਼ਹਿਰ ਦੀ ਵਰਤਮਾਨ ਸੁਸਾਇਟੀ ਦਾ ਉਸ ਉਤੇ ਘਟ ਹੀ ਅਸਰ ਹੋਇਆ ਹੈ।

ਸ਼ੀਲਾ ਨੇ ਆਪਣੀ ਮਰਜ਼ੀ ਦੇ ਵਿਰੁਧ ਸੁਖਦੇਵ ਸਿੰਘ ਦੀ ਨਵੀਂ ਸ਼ਾਦੀ ਦੇ ਕਈਆਂ ਕੰਮਾਂ ਨੂੰ ਆਪਣੀ ਹੱਥੀਂ ਕੀਤਾ। ਪਰ ਇਹ ਪ੍ਰਣ ਕਰ ਲਿਆ ਕਿ ਉਹ ਉਸ ਘਰ ਕਦਾਚਿਤ ਨਹੀਂ ਰਹੇਗੀ ਤੇ ਲੋਕ-ਸੇਵਾ ਕਰ ਕੇ ਸਿਰ ਆਈ ਬਿਪਤਾ ਕਟੇਗੀ। ਇਸ ਦੀ ਇਕ ਸਹੇਲੀ ਵਿਧਵਾ ਪ੍ਰਤਾਪ ਕੌਰ ਸੀ, ਜੋ ਲਾਹੌਰ ਦੇ ਇੱਕ ਸਕੂਲ ਵਿਚ ਉਸਤਾਨੀ ਸੀ। ਆਪਣੇ ਤਿਆਗ ਦੀ ਸਲਾਹ ਸ਼ੀਲਾ ਨੇ ਉਸ ਕੋਲੋਂ ਲਈ। ਪਹਿਲਾਂ ਤਾਂ ਉਸ ਨੇ ਰੋਕਿਆ, ਪਰ ਸ਼ੀਲਾ ਦਾ ਹੱਠ ਵੇਖ ਕੇ ਉਸ ਨੇ ਇੱਕ ਚਿੱਠੀ ਆਪਣੀ ਸਹੇਲੀ ਪਾਰਬਤੀ ਦੇ ਨਾਂ ਲਿਖ ਦਿੱਤੀ। ਉਸ ਪਾਰਬਤੀ ਨੇ ਪਿੰਡ ਮਾਨ ਸਿੰਘ ਵਾਲਾ ਦੇ ਜ਼ਿਮੀਂਦਾਰ ਕਲਿਆਨ ਸਿੰਘ ਦੇ ਨਾਮ ਚਿੱਠੀ ਲਿਖ ਕੇ ਸ਼ੀਲਾ ਨੂੰ ਦਿੱਤੀ ਤੇ ਹੌਸਲਾ ਵਧਾਇਆ ਕਿ ਇਸ ਪਿੰਡ ਵਿਚ ਤੈਨੂੰ ਕੋਈ ਤਕਲੀਫ਼ ਨਹੀਂ ਹੋਵੇਗੀ।

ਸੁਖਦੇਵ ਸਿੰਘ ਦੀ ਜੰਞ ਜਦ ਘਰੋਂ ਨਿਕਲੀ ਤਾਂ ਸ਼ੀਲਾ ਨੇ ਚੰਗੇ ਕਪੜੇ ਤੇ ਗਹਿਣੇ ਉਦਾਲਿਓਂ ਲਾਹ ਦਿੱਤੇ। ਦੋ ਧੋਤੀਆਂ ਅਤੇ ਦੋ ਮਮੂਲੀ ਸੂਟ ਅਟੈਚੀ-ਕੇਸ ਵਿਚ ਬੰਦ ਕਰ ਕੇ ਅਛੋਪਲੇ ਜਹੇ ਘਰੋਂ ਨਿਕਲ ਤੁਰੀ। ਤੁਰਨ ਲਗਿਆਂ ਸਸ ਨੂੰ ਨਹੀਂ ਮਿਲੀ, ਆਂਢ ਗੁਆਂਢ ਦੀ ਕਿਸੇ ਇਸਤ੍ਰੀ ਨਾਲ ਕੋਈ ਗੱਲ ਨਹੀਂ ਕੀਤੀ। ਘਰ ਨੂੰ ਕਿਉਂਕਿ ਆਪਣਾ

ਸਮਝਦੀ ਰਹੀ ਸੀ, ਉਸ ਆਪਣੇ ਦਾ ਤਿਆਗ ਕਰਨ, ਉਸ ਵਾਸਤੇ ਬੜਾ ਔਖਾ ਸੀ। ਘਰੋਂ ਬਾਹਰ ਪੈਰ ਕੱਢਣ ਲੱਗਿਆਂ ਕਾਲਜਾ ਹਿੱਲਿਆ, ਅੱਖਾਂ ਭਰ ਆਈਆਂ, ਪੈਰ ਰੁਕੇ; ਪਰ ਕਿਉਂਕਿ ਉਹ ਰੁਕਣਾ ਨਹੀਂ ਸੀ ਚਾਹੁੰਦੀ, ਇਸ ਕਰ ਕੇ ਨਾ ਰੁਕੀ।

ਦਰਵਾਜ਼ਿਓਂ ਬਾਹਰ ਹੋ ਕੇ, ਉਸ ਨੇ ਇੱਕ ਵੇਰ ਆਪਣੇ ਮਕਾਨ ਵੱਲ ਤੱਕਿਆ, ਉਸ ਦੀਆਂ ਮੋਟੀਆਂ ਅੱਖਾਂ ਵਿਚੋਂ ਹੰਝੂ ਕਿਰ ਪਏ। ਘਰ ਦਾ ਪਿਆਰ ਪ੍ਰਗਟ ਹੋਣੋਂ ਨਾ ਰਹਿ ਸਕਿਆ। ਫਿਰ ਵੀ ਉਹ ਆਪਣੇ ਫ਼ੈਸਲੇ ਤੇ ਪੱਕੀ ਰਹੀ, ਤੇ ਚੋਰਾਂ ਵਾਂਗ ਹਰ ਇੱਕ ਕੋਲੋਂ ਅੱਖ ਬਚਾਂਦੀ ਹੋਈ ਪਾਰਬਤੀ ਦੇ ਘਰ ਪੁੱਜੀ ਤੇ ਉਥੇ ਬੈਠ ਕੇ ਸੁਖਦੇਵ ਸਿੰਘ ਨੂੰ ਚਿੱਠੀ ਲਿਖੀ ਜੋ ਪਾਰਬਤੀ ਦਾ ਲੜਕਾ ਸੁਖਦੇਵ ਸਿੰਘ ਦੀ ਮਾਂ ਨੂੰ ਫੜਾ ਆਇਆ। ਟਾਂਗੇ ਅਤੇ ਰੇਲ ਗੱਡੀ ਵਿਚ ਉਹ ਇਕੱਲੀ ਸੀ।

ਅੱਜ ਸ਼ੀਲਾ ਸਾਨੂੰ ਇੱਕ ਸੰਨਿਆਸਣ ਪ੍ਰਤੀਤ ਹੋ ਰਹੀ ਹੈ, ਜਿਸ ਦੇ ਚਿਹਰੇ ਉਤੇ ਧੀਰਜ, ਧਰਮ, ਤਿਆਗ, ਸਬਰ ਅਤੇ ਕੁਝ ਨੇਕੀ ਕਰਨ ਦੀ ਚਾਹ ਇੱਕ ਨਿਰਾਲਾ ਨੂਰ ਬਣ ਕੇ ਚਮਕ ਰਹੇ ਹਨ। ਸਕੂਲ ਦੇ ਕੱਚੇ ਕੋਠੇ ਵਿਚ ਬੈਠੀ ਦੂਸਰੀ ਉਸਤਾਨੀ ਕ੍ਰਿਪਾਲ ਕੌਰ ਨਾਲ ਗੱਲਾਂ ਕਰਦੀ ਹੋਈ ਆਪਣੇ ਪਿਛਲੇ ਜੀਵਨ ਨੂੰ ਭੁੱਲ ਰਹੀ ਹੈ।

"ਮੈਨੂੰ ਤਾਂ ਬਹੁਤ ਚਿੰਤਾ ਸੀ ਕਿਤੇ ਥੋੜ੍ਹੀ ਤਨਖ਼ਾਹ ਹੋਣ ਦੇ ਕਾਰਨ ਤੁਸੀਂ ਚਲੇ ਈ ਨਾ ਜਾਓ", ਕ੍ਰਿਪਾਲ ਕੌਰ ਆਖ ਰਹੀ ਸੀ, "ਚੰਗਾ ਹੋ ਗਿਆ, ਹੁਣ ਦੋਵੇਂ ਭੈਣਾਂ ਇਕੱਠੀਆਂ ਰਹਾਂਗੀਆਂ। ਏਥੇ ਬੜੀਆਂ ਮੌਜਾਂ ਹਨ। ਲੋਕ ਬੜੇ ਖੁਲ੍ਹ-ਦਿਲੇ ਹਨ।"

ਸ਼ੀਲਾ ਨੇ ਕ੍ਰਿਪਾਲ ਕੌਰ ਨਾਲ ਜਾਣ ਪਛਾਣ ਕਰਨ ਖ਼ਾਤਰ ਉਸ ਤੇ ਕਈ ਸੁਆਲ ਕੀਤੇ ਜਿਨ੍ਹਾਂ ਦਾ ਉੱਤਰ ਉਸ ਨੇ ਇਉਂ ਦਿੱਤਾ—

"ਸਾਡਾ ਘਰ ਮੋਗੇ ਹੈ। ਮੇਰੇ ਮਾਤਾ ਪਿਤਾ, ਇੱਕ ਮੇਰੀ ਛੋਟੀ ਭੈਣ ਤੇ ਦੋ ਵਡੇ ਭਰਾਵਾਂ ਸਮੇਤ ਉਥੇ ਰਹਿੰਦੇ ਹਨ। ਮੈਂ ਮਿਡਲ ਤੇ ਨਾਰਮਲ ਮੋਗੇ ਵਿਚ ਹੀ ਪਾਸ ਕੀਤੀ ਹੈ। ਮੇਰੇ ਮਾਪੇ ਮੇਰੀ ਨੌਕਰੀ ਕਰਨ

ਦੇ ਵਿਰੁਧ ਹਨ, ਪਰ ਮੈਂ ਨੌਕਰੀ ਕਰਨਾ ਚਾਹੁੰਦੀ ਹਾਂ। ਉਹ ਮੇਰੀ ਸ਼ਾਦੀ ਕਰਨ ਵਾਸਤੇ ਕਾਹਲੇ ਪਏ ਹੋਏ ਹਨ, ਪਰ ਮੈਂ ਅਜੇ ਸ਼ਾਦੀ ਨਹੀਂ ਕਰਾਉਣਾ ਚਾਹੁੰਦੀ। ਅਜੇ ਕਿਹੜੀ ਕਾਹਲੀ ਹੈ......! ਪਹਿਲੇ ਤਾਂ ਮੈਂ ਸ਼ਾਦੀ ਕਰਾਉਣੀ ਹੀ ਨਹੀਂ, ਜੇ ਲੋੜ ਪਈ ਤਾਂ ਕਰਾ ਲਵਾਂਗੀ......! ਕਿਹੜੀ ਮੈਂ ਬੁਢੀ ਹੋ ਗਈ ਹਾਂ.....! ਅਜੇ ਤੁਸਾਂ ਦੀ ਕਦੋਂ ਸ਼ਾਦੀ ਹੋਈ ਹੈ, ਉਮਰ ਵਿਚ ਤਾਂ ਮੇਰੇ ਤੋਂ ਭੀ ਵਡੇ ਜਾਪਦੇ ਹੋ। ਮੈਂ ਸੁਣਿਆ ਹੈ ਲਾਹੌਰ ਦੀਆਂ ਕੁੜੀਆਂ ਛੇਤੀ ਸ਼ਾਦੀ ਕਰਾਉਂਦੀਆਂ ਹੀ ਨਹੀਂ। ਮੈਂ ਈਸਾ-ਈਆਂ ਦੇ ਮਿਸ਼ਨ ਸਕੂਲ ਵਿਚ ਪੜ੍ਹਦੀ ਸਾਂ। ਉਥੇ ਇਕ ਦੋ ਉਸਤਾਨੀਆਂ ਤੀਹ ਸਾਲ ਤੋਂ ਉੱਪਰ ਦੀਆਂ ਸਨ, ਪਰ ਉਨ੍ਹਾਂ ਸ਼ਾਦੀ ਨਹੀਂ ਸੀ ਕੀਤੀ। ਅਜੇ ਕੁਆਰੀਆਂ ਹੀ ਫਿਰ ਰਹੀਆਂ ਸਨ।"

"ਜੇ ਪਵਿੱਤ੍ਰਤਾ ਸਾਂਭਣ ਦੀ ਜਾਚ ਹੋਵੇ, ਆਪਣੇ ਮਨ ਤੇ ਕਾਬੂ ਪਾ ਸਕੀਏ, ਤਦ ਤਾਂ ਕੁਝ ਚਿਰ ਕੁਆਰੇ ਰਹਿਣਾ ਕੋਈ ਹਰਜ ਨਹੀਂ; ਪਰ ਜੇ ਆਪਣੇ ਆਪ ਤੇ ਕਾਬੂ ਨਾ ਹੋਵੇ, ਦਿਲ ਦੇ ਡੋਲ ਜਾਣ ਦਾ ਖ਼ਤਰਾ ਹੋਵੇ ਤਾਂ ਸ਼ਾਦੀ ਕਰਨ ਵਿਚ ਹੀ ਭਲਾ ਹੈ। ਕਿਉਂਕਿ ਉਹ ਅਜ਼ਾਦੀ ਕੁਝ ਨਹੀਂ ਜੋ ਜੀਵਨ ਬਰਬਾਦ ਕਰੇ। ਉਹ ਸਮਾਜਕ ਗ਼ੁਲਾਮੀ ਚੰਗੀ ਹੈ, ਜੋ ਜੀਵਨ ਸੁਆਰੇ। ਇਸ ਵਿਚ ਕੋਈ ਸ਼ੱਕ ਨਹੀਂ, ਸਾਡਾ ਸਮਾਜ ਤੇ ਸਮਾਜ ਦੇ ਮਰਦ, ਇਸਤ੍ਰੀ ਨਾਲ ਸਦਾ ਧੋਖਾ ਕਰਦੇ ਆਏ ਹਨ ਤੇ ਕਰਦੇ ਨੇ", ਇਹ ਆਖਦਿਆਂ ਹੋਇਆਂ ਸ਼ੀਲਾ ਦਾ ਬੋਲ ਰਤਾ ਭਾਰਾ ਹੋ ਗਿਆ।

"ਇਸੇ ਕਰ ਕੇ ਤਾਂ ਮੈਂ ਸ਼ਾਦੀ ਤੋਂ ਅਜੇ ਕੰਨੀ ਕਤਰਾਉਂਦੀ ਆਂ। ਮੇਰਾ ਖ਼ਿਆਲ ਹੈ ਕਿ ਮੈਂ ਹੋਰ ਪੜ੍ਹ ਲਿਖ ਲਵਾਂ, ਰੋਟੀ ਕਮਾ ਕੇ ਖਾਣ ਜੋਗੀ ਹੋ ਜਾਵਾਂ। ਹੁਣ ਤਾਂ ਮੇਰੀ ਸੁਰਤ ਲਿਖਣ ਪੜ੍ਹਨ ਤੋਂ ਬਿਨਾਂ ਕਿਤੇ ਨਹੀਂ ਦੌੜਦੀ। ਮਰਦਾਂ ਕੋਲੋਂ ਮੈਨੂੰ ਡਰ ਲੱਗਦਾ ਹੈ।"

"ਚੰਗੀ ਗੱਲ ਹੈ। ਅਸੀਂ ਉਸਤਾਨੀਆਂ ਹਾਂ। ਉਸਤਾਨੀਆਂ ਕੌਮ ਦੀਆਂ ਮਾਵਾਂ ਹੁੰਦੀਆਂ ਹਨ। ਜੇ ਉਹ ਚੰਗੇ ਚਾਲ ਚਲਨ ਦੀਆਂ ਹੋਣ ਤਾਂ ਉਸ ਦਾ ਅਸਰ ਕੌਮ ਦੀ ਪਨੀਰੀ, ਮੁੰਡਿਆਂ ਕੁੜੀਆਂ ਉਤੇ

ਚੰਗਾ ਪੈਂਦਾ ਹੈ। ਨਾਲ ਹੀ ਉਸਤਾਨੀਆਂ ਕੰਮ ਕਾਜ ਵਿਚ ਸੁਘੜ, ਮਿਠਬੋਲੀਆਂ ਤੇ ਲਾਜਵੰਤੀਆਂ ਹੋਣੀਆਂ ਚਾਹੀਦੀਆਂ ਹਨ।"

ਸ਼ੀਲਾ ਨੇ ਆਪਣੇ ਬਾਰੇ ਦਸਿਆ ਕਿ ਉਹ ਅੰਮ੍ਰਿਤਸਰ ਦੇ ਡਾਕਟਰ ਸੁਖਨੰਦਨ ਸਿੰਘ ਦੀ ਧੀ ਹੈ। ਦਸਵੀਂ ਤੇ ਗਿਆਨੀ ਦੇ ਇਮਤਿਹਾਨ ਪਾਸ ਕੀਤੇ ਹਨ।

---

## ੭

ਪਿੰਡ ਮਾਨ ਸਿੰਘ ਵਾਲਾ ਦਾ ਵੱਡਾ ਸਰਦਾਰ ਭਾਂ ਭਾਵੇਂ ਕਲਿਆਨ ਸਿੰਘ ਸੀ, ਪਰ ਹੁਕਮ ਮੁਨਸ਼ੀ ਜਗੀਰ ਸਿੰਘ ਦਾ ਹੀ ਚਲਦਾ ਸੀ। ਪਿੰਡ ਦੇ ਵਸਨੀਕ, ਖ਼ਾਸ ਤੌਰ ਤੇ ਕੰਮੀ ਤੇ ਮੁਜ਼ਾਰੇ ਤਾਂ ਮੁਨਸ਼ੀ ਨੂੰ ਹੀ ਸਰਦਾਰ ਮੰਨਦੇ ਸਨ। ਜੋ ਉਹ ਕਰ ਦੇਵੇ ਸੋ ਹੀ ਠੀਕ ਸਮਝਿਆ ਜਾਂਦਾ ਸੀ। ਏਥੋਂ ਤਕ ਕਿ ਸਰਦਾਰਨੀ ਧਰਮ ਕੌਰ ਵੀ ਸਦਾ ਇ ਯਤਨ ਵਿਚ ਰਹਿੰਦੀ ਸੀ ਕਿ ਮੁਨਸ਼ੀ ਉਸ ਦੇ ਵਿਰੁਧ ਨਾ ਹੋਵੇ। ਦੋ ਸਕੂਲਾਂ ਦੇ ਉਸਤਾਦਾਂ ਤੇ ਉਸਤਾਨੀਆਂ, ਹਸਪਤਾਲਾਂ ਦੇ ਡਾਕਟਰਾਂ ਅ ਕੋਠੀ ਦੇ ਨੌਕਰਾਂ ਨੂੰ ਵੀ ਮੁਨਸ਼ੀ ਜੀ ਦੀ ਖ਼ੁਸ਼ੀ ਦਾ ਆਸਰਾ ਲੈਣਾ ਪੈਂਦ ਸੀ; ਕਿਉਂਕਿ ਹਰ ਇਕ ਮਾਮਲੇ ਦੀ ਪੜਤਾਲ ਲਈ ਸਰਦਾਰ ਸਾਹਿ ਮੁਨਸ਼ੀ ਜੀ ਨੂੰ ਹੀ ਭੇਜਦੇ ਸਨ।

ਮੁਨਸ਼ੀ ਦੀ ਤਨਖਾਹ ਭਾਵੇਂ ਚੌਦਾਂ ਰੁਪੈ ਮਹੀਨਾ ਸੀ, ਕੁਝ ਦਾਣੇ ਤੇ ਤੂੜੀ ਵੀ ਮਿਲ ਜਾਂਦੀ, ਪਰ ਉਹ ਸੌ ਕੁ ਰੁਪਿਆ ਹੋਰ ਬਣਾ ਹੀ ਲੈਂਦਾ, ਕਿਉਂਕਿ ਉਸ ਦੀ ਆਮਦਨੀ ਦੇ ਅਨੇਕਾਂ ਵਸੀਲੇ ਸਨ। ਨਜ਼ਰ-ਨਿਆਜ਼ਾਂ ਬਹੁਤ ਚੜ੍ਹਦੀਆਂ ਸਨ। ਸਰਦਾਰਨੀ ਨੂੰ ਸਰਦਾਰ ਕਲਿਆਨ ਸਿੰਘ ਦੀ ਨਿਗਾਹ ਤੋਂ ਬਚਾ ਕੇ ਵੱਖਰਾ ਭੱਤਾ ਸਿਰਫ ਇਸ ਕਰ ਕੇ ਦੇਣਾ ਪੈਂਦਾ ਸੀ ਕਿ ਉਹ ਉਸ ਦੇ ਕਈਆਂ ਕਰਮਾਂ ਉਤੇ ਪੜਦਾ ਪਾਈ ਰੱਖਦਾ ਸੀ। ਜੈਸਾ ਕਿ ਕਾਲਜ ਪੜ੍ਹ ਰਹੇ ਮੁੰਡੇ ਨੂੰ ਵਾਧੂ ਖ਼ਰਚ ਅਪੜਾਉਣ ਵਿਚ ਸਹਾਇਤਾ ਕਰਨਾ ਆਦਿ।

ਸਰਦਾਰ ਕਲਿਆਨ ਸਿੰਘ ਹੁਰੀਂ ਤਨਖ਼ਾਹ ਤਾਂ ਉਸ ਦੀ ਨਹੀਂ ਸਨ ਵਧਾਉਂਦੇ, ਪਰ ਇਨਾਮ ਬਹੁਤ ਦੇ ਛੱਡਦੇ ਸਨ। ਤਨਖਾਹ ਨਾ ਵਧਾਉਣ ਦਾ ਇੱਕ ਕਾਰਨ ਇਹ ਸੀ ਕਿ ਜੇ ਇਸ ਦੀ ਤਨਖਾਹ ਵਧੀ ਤਾਂ ਬਾਕੀ ਦੇ ਨੌਕਰਾਂ ਦੀ ਵੀ ਵਧਾਉਣੀ ਪਵੇਗੀ।

ਸ਼ਕਲ-ਸੂਰਤ ਤੇ ਕਦ-ਕਾਠ ਵਲੋਂ ਜਗੀਰ ਸਿੰਘ ਦਾ ਚੋਖਾ ਰੋਹਬ-ਦਾਬ ਸੀ। ਇਕ ਤਾਂ ਉਸ ਦੀਆਂ ਬਿਲੀਆਂ ਅੱਖਾਂ ਸ਼ਰਾਬ ਅਤੇ ਹੰਕਾਰ ਦੇ ਨਸ਼ੇ ਨਾਲ ਸਦਾ ਲਾਲ ਰਹਿੰਦੀਆਂ। ਦੂਸਰੇ ਲੜਨ ਮਰਨ ਲਈ ਹਮੇਸ਼ਾ ਤਿਆਰ ਹੀ ਰਹਿੰਦਾ ਸੀ।

ਇਸ ਦੀ ਸ਼ਾਦੀ ਹੋਈ ਨੂੰ ਕਈ ਸਾਲ ਹੋ ਗਏ ਸਨ, ਪਰ ਔਲਾਦ ਨਹੀਂ ਸੀ ਹੋਈ। ਔਲਾਦ ਨਾ ਹੋਣ ਕਰਕੇ ਇਹ ਆਪਣੀ ਇਸਤ੍ਰੀ ਨੂੰ ਬਹੁਤ ਤੰਗ ਕਰਦਾ ਤੇ ਸਦਾ ਮਾਰਨ ਕੁਟਣ ਦੇ ਨਾਲ ਝੂਠੀਆਂ ਤੁਹਮਤਾਂ ਵੀ ਬਹੁਤ ਲਾਉਂਦਾ। ਉਹ ਵਿਚਾਰੀ ਰੋਂਦੀ ਪਿੱਟਦੀ ਹੋਈ ਸਾਲ ਦਾ ਬਹੁਤਾ ਹਿੱਸਾ ਆਪਣੇ ਪੇਕੇ ਹੀ ਕੱਟਦੀ, ਜੋ ਨੇੜੇ ਹੀ ਸਨ। ਰੋਜ਼ ਦੀ ਮਾਰ-ਕੁਟਾਈ ਤੇ ਝਿੜਕ-ਝੰਬ ਨੇ ਉਸ ਨੂੰ ਰੋਗਣ ਕਰ ਦਿੱਤਾ ਸੀ। ਭਾਵੇਂ ਮੁਨਸ਼ੀ ਜੀ ਹੁਰਾਂ ਨੇ ਦੋ ਕੁ ਵੇਰਾਂ ਇਹ ਉਪਰਾਲਾ ਵੀ ਕੀਤਾ ਕਿ ਸਦਾ ਦੀ ਨੀਂਦੇ ਸੌਂ ਜਾਏ, ਪਰ ਉਸ ਦੀ ਵਧੀ ਸੀ ਤੇ ਉਹ ਬਚ ਜਾਂਦੀ ਰਹੀ।

ਮੁਨਸ਼ੀ ਜੀ ਤਕੜੇ ਪ੍ਰੇਮੀ ਸਨ। ਆਪ ਦੀਆਂ ਪ੍ਰੇਮਣਾਂ ਦੀ ਗਿਣਤੀ

ਵੀ ਬਹੁਤ ਸੀ। ਪਰ ਪਿਆਰ ਦੀ ਉਮਰ ਸਵੇਰ ਦੇ ਤ੍ਰੇਲ-ਤੁਪਕੇ ਦੀ ਉਮਰ ਨਾਲੋਂ ਥੋੜ੍ਹੀ ਹੁੰਦੀ। ਕਈ ਵੇਰਾਂ ਖੇਤਾਂ ਵਿਚੋਂ ਪਿੰਡ ਨੂੰ ਤੁਰੀ ਆ ਰਹੀ ਕਿਸੇ ਇਸਤ੍ਰੀ ਨਾਲ ਪਿਆਰ ਕਰਨਾ ਸ਼ੁਰੂ ਕਰਦੇ ਤੇ ਪਿੰਡ ਦੀਆਂ ਕੰਧਾਂ ਤੋਂ ਪਹਿਲਾਂ ਉਸ ਪਿਆਰ ਦਾ ਅੰਤ ਹੋ ਜਾਂਦਾ। ਭਲੇ ਮਾਣਸਾਂ ਦੀਆਂ ਨੇਕ ਜਾਈਆਂ ਉਸ ਦੇ ਲਾਗਿਓਂ ਦੀ ਨਹੀਂ ਸਨ ਲੰਘਦੀਆਂ।

ਮੁਨਸ਼ੀ ਪੜ੍ਹਿਆ ਲਿਖਿਆ ਵਾਹਵਾ ਸੀ, ਕਿਉਂਕਿ ਉਸ ਨੇ ਪਟਵਾਰ ਦਾ ਇਮਤਿਹਾਨ ਪਾਸ ਕੀਤਾ ਹੋਇਆ ਸੀ। ਪਰ ਦਫਤਰ ਵਿਚ ਬੈਠ ਕੇ ਕਲਮ ਫੜ ਕੇ ਲਿਖਣ ਦੀ ਥਾਂ ਖੇਤਾਂ ਵਿਚ ਫਿਰਨ ਨੂੰ ਬਹੁਤਾ ਪਸੰਦ ਕਰਦਾ ਸੀ। ਜਿਸ ਦਿਨ ਵਕੀਲਾਂ ਵੱਲ ਜਾਣਾ ਹੋਵੇ, ਉਸ ਦਿਨ ਤਾਂ ਉਸ ਦਾ ਸੇਰ ਲਹੂ ਵਧ ਜਾਂਦਾ ਸੀ।

ਰਾਤ ਦੇ ਦਸ ਵਜੇ ਦਾ ਵੇਲਾ ਹੋਣਾ ਹੈ। ਮੁਨਸ਼ੀ ਜੀ ਆਪਣੇ ਘਰ ਦੇ ਵੇਹੜੇ ਵਿਚ ਮੰਜੀ ਡਾਹ ਕੇ ਬੈਠੇ ਹਨ। ਉਨ੍ਹਾਂ ਦੇ ਕੋਲ ਦੋ ਕੌਲੀਆਂ ਹਨ, ਕਾਗਜ਼ ਉਤੇ ਪਕੌੜੇ ਪਏ ਹਨ। ਪਕੌੜਿਆਂ ਦੇ ਲਾਗੇ ਹੀ ਮਿਠੇ-ਮਾਲਟੇ ਦੀ ਸ਼ਰਾਬ ਵਾਲੀ ਬੋਤਲ ਪਈ ਹੈ। ਕਦੀ ਇਕ ਕੌਲੀ ਵਿਚੋਂ ਚੀਰਿਆ ਪਿਆਜ਼ ਮੂੰਹ ਪਾ ਲੈਂਦੇ ਹਨ ਤੇ ਕਦੀ ਪਕੌੜੇ ਖਾਂਦੇ ਨੇ। ਦੂਸਰੀ ਕੌਲੀ ਪੀਣ ਵਾਸਤੇ ਰੱਖੀ ਹੋਈ ਹੈ। ਇਕ ਮੁਕੱਦਮਾ ਜਿੱਤਣ ਦੀ ਖ਼ੁਸ਼ੀ ਵਿਚ ਇਹ ਬੋਤਲ ਸਰਦਾਰ ਹੋਰਾਂ ਵਲੋਂ ਮਿਲੀ ਹੈ।

ਮੁਕੱਦਮਾ ਇਹ ਸੀ ਕਿ ਇਕ ਗ਼ਰੀਬ ਮੁਜ਼ਾਰੇ ਪਾਸੋਂ ਮੁਨਸ਼ੀ ਹੋਰਾਂ ਪਟਵਾਰੀ ਲਈ ਤੂੜੀ ਮੰਗੀ ਅਤੇ ਉਸ ਨੇ ਨਾਂਹ ਕਰ ਦਿੱਤੀ। ਇਸੇ ਬਦਲੇ ਮੁਨਸ਼ੀ ਹੁਰਾਂ ਉਸ ਨੂੰ ਸੈਂਕੜੇ ਗਾਲ੍ਹਾਂ ਕੱਢੀਆਂ, ਕਈ ਸ਼ਕਾਇਤਾਂ ਸਰਦਾਰ ਕਲਿਆਨ ਸਿੰਘ ਕੋਲ ਕੀਤੀਆਂ, ਜਿਸ ਦਾ ਫਲ ਇਹ ਹੋਇਆ ਕਿ ਸਰਦਾਰ ਸਾਹਿਬ ਹੁਰਾਂ ਹੁਕਮ ਦੇ ਦਿੱਤਾ ਕਿ ਉਸ ਦੀ ਹਾੜੀ ਦੀ ਫ਼ਸਲ ਜ਼ਬਤ ਕੀਤੀ ਜਾਵੇ ਅਤੇ ਫਕਾ ਦਾਣੇ ਲਾ ਦਿਤੇ ਜਾਣ। ਇਸ ਤੋਂ ਬਾਅਦ ਪੈਦਾਵਾਰ ਨਾ ਦੇਣ ਦਾ ਉਸ ਉਤੇ ਮੁਕੱਦਮਾ ਕੀਤਾ ਜਾਵੇ। ਇਸੇ ਤਰ੍ਹਾਂ ਹੋਇਆ ਤੇ ਗ਼ਰੀਬ ਮੁਜ਼ਾਰੇ ਨਾਲ ਜ਼ਿਮੀਦਾਰੀ ਧੱਕਾ ਕੀਤਾ ਗਿਆ।

ਹਾੜੀ ਦੀ ਸਾਰੀ ਫ਼ਸਲ ਚੁਕ ਕੇ ਸਰਦਾਰ ਕਲਿਆਨ ਸਿੰਘ ਦੀ ਕੋਠੀ ਲਿਆਂਦੀ ਗਈ। ਉਹ ਸਬਰ ਦਾ ਘੁੱਟ ਭਰ ਕੇ ਖ਼ਾਲੀ ਹਥ ਘਰ ਜਾ ਬੈਠਾ। ਉਸ ਦੀ ਕਿਸੇ ਦਾਦ ਫ਼ਰਿਆਦ ਨਾ ਸੁਣੀ। ਕਲਿਆਨ ਸਿੰਘ ਦੇ ਛੋਟੇ ਭਰਾ ਨੇ ਤਰਸ ਖਾ ਕੇ ਉਸ ਗ਼ਰੀਬ ਮੁਜ਼ਾਰੇ ਨੂੰ ਸੱਦਿਆ ਤੇ ਆਪਣੀ ਜ਼ਮੀਨ ਵਾਹੁਣ ਵਾਸਤੇ ਦੇ ਦਿੱਤੀ। ਨਾਲ ਕਰਜ਼ਾ ਵੀ ਦੇਣ ਦੀ ਹਾਂ ਕੀਤੀ। ਜਦੋਂ ਇਸ ਗੱਲ ਦਾ ਪਤਾ ਸਰਦਾਰ ਕਲਿਆਨ ਸਿੰਘ ਨੂੰ ਲੱਗਾ ਕਿ ਮੇਰਾ ਮੁਜ਼ਾਰਾ ਮੇਰੇ ਭਰਾ ਬਚਿੱਤ੍ਰ ਸਿੰਘ ਕੋਲ ਜਾ ਟਿਕਿਆ ਹੈ, ਅੱਗੇ ਨੂੰ ਉਸ ਦੀ ਜ਼ਮੀਨ ਵਾਹੇਗਾ ਤਾਂ ਉਸ ਨੇ ਉਸੇ ਵੇਲੇ ਮੁਨਸ਼ੀ ਜਗੀਰ ਸਿੰਘ ਨੂੰ ਤਹਿਸੀਲੇ ਭੇਜ ਕੇ ਪੈਦਾਵਾਰ ਦਾ ਮੁਕੱਦਮਾ ਕਰ ਦਿੱਤਾ। ਪੂਰਾ ਸਾਲ ਮੁਕੱਦਮਾ ਚੱਲਦਾ ਰਿਹਾ। ਫ਼ੈਸਲਾ ਸੁਣਾਉਂਦਿਆਂ ਹੋਇਆਂ ਤਹਿਸੀਲਦਾਰ ਨੇ ਤਿੰਨ ਸੌ ਰੁਪੈ ਦੀ ਡਿਗਰੀ ਮੁਜ਼ਾਰੇ ਦੇ ਖਿਲਾਫ਼ ਕਰ ਦਿੱਤੀ ਤੇ ਨਾਲ ਹੀ ਵਸੂਲੀ ਕਰਨ ਦਾ ਪਰਵਾਨਾ ਵੀ ਲਿਖ ਦਿੱਤਾ। ਸਰਦਾਰ ਕਲਿਆਨ ਸਿੰਘ ਨੇ ਮੁਕੱਦਮਾ ਜਿੱਤਣ ਦੀ ਖਬਰ ਸੁਣ ਕੇ ਜਗੀਰ ਸਿੰਘ ਨੂੰ ਰੱਜ ਕੇ ਪੀਣ ਲਈ ਪੂਰੀ ਬੋਤਲ ਦੇ ਦਿੱਤੀ ਅਤੇ ਇਸ ਲੇਖੇ ਮੁਨਸ਼ੀ ਸਾਹਿਬ, ਗ਼ਰੀਬ ਕਿਸਾਨ ਦਾ ਲਹੂ ਸਮਝੋ ਜਾਂ ਮਿੱਠੇ-ਮਾਲਟੇ ਦੀ ਸ਼ਰਾਬ ਪੀ ਰਹੇ ਹਨ।

# ੮

"ਪਰ ਮੈਂ ਅਜੇ ਸ਼ਾਦੀ ਨਹੀਂ ਕਰਾਉਣਾ ਚਾਹੁੰਦੀ......ਅਜੇ ਕਿਹੜੀ ਕਾਹਲ ਹੈ.........ਹੁਣ ਤਾਂ ਮੇਰੀ ਸੁਰਤ ਲਿਖਣ ਪੜ੍ਹਨ ਤੋਂ ਬਿਨਾਂ ਕਿਤੇ ਨਹੀਂ ਦੌੜਦੀ। ਮਰਦਾਂ ਕੋਲੋਂ ਮੈਨੂੰ ਡਰ ਲੱਗਦਾ ਹੈ।"

ਸ਼ੀਲਾ ਨਾਲ ਗੱਲਾਂ ਕਰਦਿਆਂ ਹੋਇਆਂ ਕ੍ਰਿਪਾਲ ਕੌਰ ਨੇ ਜੋ ਆਪਣੇ ਆਪ ਬਾਰੇ ਇਹ ਗੱਲਾਂ ਆਖੀਆਂ ਸਨ, ਇਨ੍ਹਾਂ ਵਿਚ ਸਚਾਈ ਵੀ ਹੈ ਤੇ ਝੂਠ ਵੀ। ਉਹ ਸ਼ਾਦੀ ਸਚ-ਮੁਚ ਨਹੀਂ ਸੀ ਕਰਾਉਣਾ ਚਾਹੁੰਦੀ ਕਿਉਂਕਿ ਉਸ ਦੀ ਮਨ-ਮਰਜ਼ੀ ਦਾ ਸਾਥੀ ਨਾ ਉਸ ਨੂੰ ਆਪ ਮਿਲਦਾ ਸੀ, ਤੇ ਨਾ ਮਾਪੇ ਲੱਭ ਸਕੇ ਸਨ। ਉਸ ਨੇ ਆਪਣੇ ਦਿਮਾਗ਼ ਵਿਚ ਆਪਣੇ ਪਤੀ ਦੀ ਤਸਵੀਰ ਬਣਾਈ ਹੋਈ ਸੀ। ਉਸ ਦੀ ਸਰੀਰਕ ਤੇ ਆਰਥਕ ਹਾਲਤ ਨੂੰ ਗਿਣਿਆ ਮਿਥਿਆ ਹੋਇਆ ਸੀ। ਉਹ ਈਸਾਈ ਸਕੂਲਾਂ ਵਿਚ ਪੜ੍ਹੀ ਸੀ, ਪੱਛਮੀ ਸਭਿੱਅਤਾ ਤੇ ਖੁਲ੍ਹ ਦਾ ਉਸ ਉਤੇ ਚੰਗਾ ਅਸਰ ਹੋਗਿਆ ਸੀ। ਮਾਪੇ ਗ਼ਰੀਬ ਸਨ, ਉਹ ਆਪਣੇ ਬਰਾਬਰ ਦਾ ਵਰ ਘਰ ਚਾਹੁੰਦੇ

ਸਨ ਅਤੇ ਹਦੋਂ ਟੱਪ ਕੇ ਉਹ ਬਰਬਾਦ ਨਹੀਂ ਹੋਣਾ ਚਾਹੁੰਦੇ ਸਨ। ਪਰ ਕ੍ਰਿਪਾਲ ਨੂੰ ਜਦੋਂ ਭੀ ਪਤਾ ਲਗਦਾ ਕਿ ਉਸ ਦਾ ਸ਼ਗਣ ਕਿਤੇ ਜਾਣ ਵਾਲਾ ਹੈ ਤਾਂ ਉਹ ਝੱਟ ਮਾਂ ਦੇ ਉਦਾਲੇ ਹੁੰਦੀ ਤੇ ਬੜੀ ਖੁਲ੍ਹ ਨਾਲ ਬਣਨ ਵਾਲੇ ਮੰਗੇਤਰ ਬਾਰੇ ਪੂਰੀ ਜਿਰਾਹ ਕਰਦੀ ਅਤੇ ਹਰ ਇਕ ਗੱਲ ਪੁੱਛ ਲੈਂਦੀ। ਸਾਰੀ ਪੜਤਾਲ ਕਰਨ ਪਿਛੋਂ ਸ਼ਾਦੀ ਕਰਨੋਂ ਨਾਂਹ ਕਰ ਦਿੰਦੀ। ਮਾਂ ਤੇ ਪਿਓ ਨੇ ਸਮੇਂ ਨੂੰ ਦੇਖਿਆ ਹੋਇਆ ਸੀ, ਉਹ ਮੁਟਿਆਰ ਤੇ ਪੜ੍ਹੀ ਲਿਖੀ ਧੀ ਦੀ ਮਰਜ਼ੀ ਵਿਰੁਧ ਕੋਈ ਕਦਮ ਉਠਾਉਣਾ ਚੰਗਾ ਨਹੀਂ ਸਨ ਸਮਝਦੇ।

ਪੱਛਮੀ ਸਭਿੱਤਾ ਤੇ ਨਵੀਂ ਅਜ਼ਾਦੀ ਦੀਆਂ ਕਹਾਣੀਆਂ ਉਸ ਨੇ ਬਥੇਰੀਆਂ ਪੜ੍ਹੀਆਂ ਹੋਈਆਂ ਸਨ ਅਤੇ ਚਾਹੁੰਦੀ ਸੀ ਕਿ ਕੋਈ ਗੱਭਰੂ ਉਸ ਨੂੰ ਪਿਆਰ ਕਰੇ ਤੇ ਪਿਆਰ ਦੇ ਵਾਯੂ-ਮੰਡਲ ਵਿਚ ਹੀ ਸ਼ਾਦੀ ਹੋਵੇ। ਪਹਾੜਾਂ ਉਤੇ ਚੱਲੀਏ ਤੇ ਇਕੱਲਤਾ ਵਿਚ ਇੱਕ ਦੂਜੇ ਨੂੰ ਪਿਆਰੀਏ, ਜਿਥੇ ਖੁਸ਼ੀਆਂ ਹੀ ਖੁਸ਼ੀਆਂ ਹੋਣ। ਇਹ ਚਾਹ ਪੂਰੀ ਨਹੀਂ ਸੀ ਹੋਈ ਤੇ ਨਾ ਹੀ ਉਸ ਨੇ ਇਹ ਹਾਲ ਕਿਸੇ ਅੱਗੇ ਪ੍ਰਗਟ ਕੀਤਾ ਸੀ। ਕਈ ਵੇਰਾਂ ਉਹ ਸ਼ੀਸ਼ੇ ਅੱਗੇ ਖਲੋਤੀ ਹੋਈ ਕਾਦਰ ਨੂੰ ਬੁਰਾ ਭਲਾ ਆਖਦੀ ਕਿ ਉਸ ਦੀ ਸ਼ਕਲ ਸੂਰਤ ਬਣਾਉਣ ਵੇਲੇ ਹੁਝ ਕਮੀਆਂ ਕਿਉਂ ਰਹਿਣ ਦਿੱਤੀਆਂ। ਮਰਦ ਸੂਰਤ ਦੇ ਪੁਜਾਰੀ ਹਨ ਸੀਰਤ ਦੇ ਨਹੀਂ, ਸ਼ਾਇਦ ਇਸੇ ਕਰਕੇ ਹੀ ਅਜੇ ਤੱਕ ਹੱਥ ਵਧਾ ਕੇ ਮੈਨੂੰ ਕਿਸੇ ਨੇ ਨਹੀਂ ਆਖਿਆ, "ਕ੍ਰਿਪਾਲ, ਤੂੰ ਮੈਨੂੰ ਬਹੁਤ ਪਿਆਰੀ ਤੇ ਸੋਹਣੀ ਲੱਗਦੀ ਹੈਂ।"

ਕ੍ਰਿਪਾਲ ਦੀ ਉਮਰ ਸਤਾਰ੍ਹਾਂ ਸਾਲ ਦੀ ਸੀ, ਰੰਗ ਗੋਰਾ ਸੀ, ਪਰ ਚਿਹਰੇ ਉਤੇ ਨਿਕੇ ਨਿਕੇ ਮਾਤਾ ਦੇ ਦਾਗ ਸਨ। ਮੂੰਹ ਲੰਮਾ ਤੇ ਠੋਡੀ ਪਤਲੀ ਸੀ। ਅੱਖਾਂ ਨਾ ਬਹੁਤੀਆਂ ਮੋਟੀਆਂ ਸਨ ਨਾ ਨਿਕੀਆਂ, ਪਰ ਕਾਲੀਆਂ ਤੇ ਚਮਕਦਾਰ ਜ਼ਰੂਰ ਸਨ। ਉਪਰਲੀਆਂ ਤੇ ਹੇਠਲੀਆਂ ਝਿੰਮਣੀਆਂ ਇੱਕਸਾਰ ਸਨ। ਉਪਰਲਾ ਬੁਲ੍ਹ ਪਤਲਾ ਤੇ ਹੇਠਲਾ ਮੋਟਾ ਸੀ। ਉਪਰਲੇ ਅਗਲੇ ਦੋ ਦੰਦ ਵਿਰਲੇ ਤੇ ਜ਼ਰਾ ਉਚਾਈ ਵਿਚ ਸਨ। ਨੱਕ

ਫੀਨਾ ਸੀ ਅਤੇ ਵਾਲ ਭਾਰੇ ਹੋਣ ਕਰ ਕੇ ਗੁੱਤ ਲੱਕ ਤੋਂ ਹੇਠਾਂ ਲਮਕਦੀ ਰਹਿੰਦੀ ਸੀ। ਤੋਰ ਉਸ ਵਰਗੀ ਸ਼ਾਇਦ ਹੀ ਕਿਸੇ ਮੁਟਿਆਰ ਦੀ ਹੋਵੇ, ਬੜੀ ਮਟਕ ਨਾਲ ਛੋਟੇ ਛੋਟੇ ਕਦਮ ਪੁੱਟ ਕੇ ਤੁਰਦੀ। ਬੋਲ ਕਾਹਲਾ ਤੇ ਅਵਾਜ਼ ਬਰੀਕ ਸੀ। ਮੋਗੇ ਵਿਚ ਤਾਂ ਉਹ ਧੋਤੀ ਤੇ ਸਾੜ੍ਹੀ ਬੰਨ੍ਹਦੀ ਰਹੀ, ਪਰ ਪੇਂਡੂ ਰਵਾਜ ਅਨੁਸਾਰ ਉਸ ਨੂੰ ਪਿੰਡ ਵਿਚ ਸਲਵਾਰ ਕਮੀਜ਼ ਪਾਉਣੀ ਪਈ। ਚਿਹਰੇ ਉਤੇ ਪੌਡਰ ਹਲਕਾ ਜਿਹਾ ਮਲਦੀ ਤਾਕਿ ਮਾਤਾ ਦੇ ਦਾਗ਼ ਲੁਕ ਜਾਣ ਤੇ ਉਹ ਕੁਝ ਸੋਹਣੀ ਜਾਪੇ। ਅੱਖੀਂ ਸੁਰਮਾ ਨੇਮ ਨਾਲ ਪਾਉਂਦੀ ਰਹੀ। ਸ਼ੀਲਾ ਦੀ ਸਾਦਗੀ ਉਤੇ ਉਹ ਕੋਈ ਖਾਸ ਅਸਰ ਨਾ ਪਾ ਸਕੀ।

"....ਹੁਣ ਤਾਂ ਮੇਰੀ ਸੁਰਤ ਲਿਖਣ ਪੜ੍ਹਨ ਤੋਂ ਬਿਨਾਂ ਕਿਤੇ ਨਹੀਂ ਦੌੜਦੀ......", ਇਹ ਵਾਕ ਉਸ ਦੇ ਜੀਵਣ ਨਾਲ ਪੂਰਾ ਨਹੀਂ ਸੀ ਉਤਰਦਾ। ਉਸ ਨੇ ਕਦੀ ਕੋਈ ਐਸੀ ਪੁਸਤਕ ਨਹੀਂ ਸੀ ਪੜ੍ਹੀ ਜਿਸ ਦੇ ਪੜ੍ਹਨ ਨਾਲ ਉਸ ਦਾ ਗਿਆਨ ਵਧੇ, ਜਾਂ ਨਵੀਂ ਖੋਜ ਦੀ ਹੋਵੇ। ਇਤਿਹਾਸ, ਭੂਗੋਲ, ਸਾਇੰਸ, ਦਸਤਕਾਰੀ ਤੇ ਧਰਮ ਬਾਰੇ ਕੋਈ ਪੁਸਤਕ ਉਸ ਨੂੰ ਚੰਗੀ ਹੀ ਨਹੀ ਸੀ ਲਗਦੀ, ਤੇ ਨਾ ਹੀ ਕਦੀ ਉਸ ਨੇ ਅਜਿਹੀਆਂ ਪੁਸਤਕਾਂ ਸੁਣੀਆਂ ਜਾਂ ਪੜ੍ਹੀਆਂ ਸਨ। ਹਾਂ ਹਿੰਦੀ ਕਹਾਣੀਆਂ ਦਾ ਰ ਾਲਾ "ਮਨੋਰਮਾ" ਜਾਂ "ਮਾਯਾ" ਉਹ ਕਦੀ ਕਦਾਈਂ ਖ਼ਰੀਦ ਲੈਂਦੀ। ਪਰ ਉਨ੍ਹਾਂ ਵਿਚੋਂ ਆਮ ਤੌਰ ਤੇ ਉਹ ਕਵਿਤਾ ਜਾਂ ਗੀਤ ਪੜ੍ਹਦੀ ਜਿਨ੍ਹਾਂ ਵਿਚ ਬ੍ਰਿਹਾ ਤੇ ਸੋਜ਼ ਕੁੱਟ ਕੁੱਟ ਭਰਿਆ ਹੁੰਦਾ। ਹਾਸ਼ਮ ਦੀ ਸੱਸੀ ਤੇ ਵਾਰਸ ਸ਼ਾਹ ਦੀ ਹੀਰ, ਬਿਸਤਰੇ ਦੇ ਸਰਹਾਣੇ ਹੇਠ ਸਦਾ ਹੀ ਪਈਆਂ ਰਹਿੰਦੀਆਂ।

"ਮਰਦਾਂ ਕੋਲੋਂ ਮੈਨੂੰ ਡਰ ਲੱਗਦਾ ਹੈ", ਇਹ ਕੋਰਾ ਹੀ ਝੂਠ ਸੀ। ਉਹ ਬੜੀ ਨਿਰਭੈਤਾ ਨਾਲ ਹਰ ਇੱਕ ਮਰਦ ਨਾਲ ਖੁਲ੍ਹੀਆਂ ਗੱਲਾਂ ਕਰ ਲੈਂਦੀ ਸੀ।

ਸਰਦਾਰ ਕਲਿਆਨ ਸਿੰਘ ਦੀ ਕੋਠੀ ਜਾਂਦੀ, ਕਿੰਨਾ ਕਿੰਨਾ ਚਿਰ

ਉਸ ਨਾਲ ਇਧਰ ਉਧਰ ਦੀਆਂ ਗੱਲਾਂ ਕਰਦੀ ਰਹਿੰਦੀ। ਸਰਦਾਰ ਨਾਲ ਗੱਲਾਂ ਕਰ ਕੇ ਉਸ ਨੂੰ ਖ਼ੁਸ਼ੀ ਹਾਸਲ ਹੁੰਦੀ। ਮੁਨਸ਼ੀ ਜਗੀਰ ਸਿੰਘ ਦੇ ਘਰ ਜਾਂਦੀ ਤਾਂ ਉਹ ਉਸ ਦੀ ਵਹੁਟੀ ਨੂੰ ਮਿਲਣ ਦੇ ਬਹਾਨੇ; ਪਰ ਉਥੇ ਘੰਟਿਆਂ ਬੱਧੀ ਮੁਨਸ਼ੀ ਜੀ ਨਾਲ ਹੀ ਗੱਲਾਂ ਹੁੰਦੀਆਂ ਰਹਿੰਦੀਆਂ। 'ਅੰਨ੍ਹਾ ਕੀ ਭਾਲੇ ਦੋ ਅੱਖਾਂ?' ਉਹ ਅੱਗੇ ਹੀ ਨਵੇਂ ਨਵੇਂ ਸ਼ਿਕਾਰਾਂ ਦਾ ਢੂੰਡਾਊ ਸੀ, ਉਸ ਨੂੰ ਮੌਜਾਂ ਹੋ ਗਈਆਂ। ਉਸ ਨੇ ਗੱਲਾਂ ਗੱਲਾਂ ਵਿਚ ਹੀ ਪਿਆਰ ਦੀਆਂ ਡੋਰਾਂ ਸੁਟਣੀਆਂ ਸ਼ੁਰੂ ਕਰ ਦਿੱਤੀਆਂ। ਜਦੋਂ ਪਾਰ-ਬਤੀ ਸਕੂਲੋਂ ਚਲੀ ਗਈ ਤਾਂ ਕ੍ਰਿਪਾਲ ਕੌਰ ਇਕੱਲੀ ਰਹਿ ਗਈ। ਮੁਨਸ਼ੀ ਜੀ ਕਦੀ ਕਦਾਈਂ ਕਿਸੇ ਨਾ ਕਿਸੇ ਬਹਾਨੇ ਸਕੂਲ ਆਉਣ ਲੱਗ ਪਏ ਜਾਂ ਇਸ ਨੂੰ ਘਰ ਸੱਦ ਲੈਂਦੇ। ਗੱਲਾਂ ਕਰਨ ਦਾ ਸਮਾਂ ਵਧਦਾ ਗਿਆ। ਮੁਨਸ਼ੀ ਜੀ ਵਲੋਂ ਫ਼ੀਰੋਜ਼ਪੁਰ, ਲਾਹੌਰ ਤੇ ਅੰਮ੍ਰਿਤਸਰ ਦੀਆਂ ਸੁਗਾਤਾਂ ਮਿਲਣ ਲੱਗੀਆਂ। ਘਿਓ ਤੇ ਦੁੱਧ ਕ੍ਰਿਪਾਲ ਦੇ ਕਮਰੇ ਵਿਚ ਇਕੱਠਾ ਹੋਣ ਲੱਗਾ। ਪਰ ਅਨੇਕਾਂ ਵੇਰ ਆਉਣ ਅਤੇ ਗੱਲਾਂ ਕਰਨ ਤੇ ਵੀ ਮੁਨਸ਼ੀ ਜੀ ਕ੍ਰਿਪਾਲ ਕੌਰ ਨੂੰ ਆਪਣੇ ਮਤਲਬ ਦੀ ਗੱਲ ਨਾ ਆਖ ਸਕੇ ਤੇ ਨਾ ਕ੍ਰਿਪਾਲ ਕੌਰ ਨੇ ਹੀ ਪੁਛਿਆ ਕਿ ਉਹ ਕਿਉਂ ਐਨੀਆਂ ਖੇਚਲਾਂ ਕਰਦਾ ਹੈ, ਭਾਵੇਂ ਸਮਝਦੇ ਦੋਵੇਂ ਸਨ।

ਸ਼ੀਲਾ ਦੇ ਆਉਣ ਕਰ ਕੇ ਕ੍ਰਿਪਾਲ ਕੌਰ ਤੇ ਮੁਨਸ਼ੀ ਜੀ ਦੇ ਮਿਲਾਪ ਵਿਚ ਵਿਗਨ ਪੈਣ ਲੱਗਾ। ਪ੍ਰਛਾਵੇਂ ਦੀ ਤਰ੍ਹਾਂ ਸ਼ੀਲਾ ਕ੍ਰਿਪਾਲ ਕੌਰ ਦੇ ਨਾਲ ਰਹਿੰਦੀ। ਮੁਨਸ਼ੀ ਜੀ ਨੂੰ ਵੀ ਇੱਕ ਐਸੇ ਮੁਕੱਦਮੇ ਦੀ ਪੈਰਵਈ ਕਰਨੀ ਪਈ, ਜਿਸ ਦੀਆਂ ਪੇਸ਼ੀਆਂ ਹੇਠ ਉਤੇ ਹੀ ਭੁਗ-ਤਣੀਆਂ ਪਈਆਂ। ਕਈ ਕਈ ਦਿਨ ਫ਼ੀਰੋਜ਼ਪੁਰ ਵਿਚ ਹੀ ਰਹਿਣਾ ਪਿਆ। ਸਰਦਾਰ ਕਲਿਆਨ ਸਿੰਘ ਕੋਲੋਂ ਜੋ ਕੁਝ ਪੁਛਣ ਜਾਂ ਕੋਈ ਜ਼ਰੂਰੀ ਕਾਗਜ਼ ਲੈਣ ਵਾਸਤੇ ਇੱਕ ਅੱਧਾ ਦਿਨ ਆਉਂਦਾ ਤਾਂ ਕ੍ਰਿਪਾਲ ਇਕੱਲੀ ਨਾਂ ਮਿਲਦੀ ਤੇ ਉਹ ਦਿਲ ਦੀਆਂ ਦਿਲ ਵਿਚ ਲੈ ਕੇ ਹੀ ਮੁੜ ਜਾਂਦਾ।

"ਕ੍ਰਿਪਾਲ! ਇਕ ਦਿਨ ਵਾਸਤੇ ਫ਼ੀਰੋਜ਼ਪੁਰ ਨਹੀਂ ਚਲਦੀ" ਮੁਨਸ਼ੀ ਜੀ ਨੂੰ ਇੱਕ ਦਿਨ ਕ੍ਰਿਪਾਲ ਕੌਰ ਇਕੱਲੀ ਮਿਲ ਹੀ ਪਈ ਤਾਂ ਉਸ ਨੇ ਬੜੀ ਬੇ-ਸਬਰੀ ਨਾਲ ਪੁਛਿਆ।

"ਚਲੀ ਤਾਂ ਚਲਾਂ, ਪਰ ਸ਼ੀਲਾ ਭੈਣ ਨੇ ਨਹੀਂ ਜਾਣ ਦੇਣਾ, ਉਸ ਕੋਲ ਬਹਾਨਾ ਕੀ ਲਾਵਾਂ?" ਕ੍ਰਿਪਾਲ ਦਾ ਉੱਤਰ ਸੀ।

"ਆਖ ਮੈਂ ਘਰ ਜਾਣਾ ਹੈ। ਕਲ੍ਹ ਸਨਿਛਰ ਵਾਰ ਤੇ ਪਰਸੋਂ ਐਤਵਾਰ। ਐਤਵਾਰ ਸ਼ਾਮ ਨੂੰ ਆ ਜਾਵਾਂਗੇ।"

"ਪਰ ਜਾਣਾ ਕਿਸ ਵਾਸਤੇ?"

"ਫਿਲਮ ਵੇਖਾਂਗੇ ਤੇ ਇਕੱਠੇ ਕੁਝ ਖਾਵਾਂ ਪੀਵਾਂਗੇ।"

ਜੁਆਨ ਮਰਦ ਤੇ ਇਸਤ੍ਰੀ ਦੇ ਪਿਆਰ-ਪੰਧ ਦਾ ਜੋ ਅੰਤਮ ਪੜਾ ਹੁੰਦਾ ਹੈ, ਉਥੇ ਪੁੱਜਣ ਵਾਸਤੇ ਦੋਵੇਂ ਤਿਆਰ ਹੋ ਗਏ।

"ਚੰਗਾ, ਮੈਂ ਛੁੱਟੀ ਲੈ ਲੈਂਦੀ ਹਾਂ", ਕ੍ਰਿਪਾਲ ਕੌਰ ਨੇ 'ਹਾਂ' ਕਰ ਦਿੱਤੀ।

ਪਸ਼ੂਪੁਣੇ ਦੇ ਲਹੂ ਨੇ ਮੁਨਸ਼ੀ ਜੀ ਦੀਆਂ ਨਾੜਾਂ ਵਿਚ ਇਕ-ਦਮ ਬੜੇ ਜ਼ੋਰ ਨਾਲ ਦੌਰਾ ਕੀਤਾ।

---

# ੯

"ਓਏ......ਮੈਂ ਮਰ ਰਿਹਾ ਆਂ। ਮੇਰਾ ਕਾਲਜਾ ਫੱਟੀ-ਦਾ ਹੈ", ਸ਼ਿਵ ਦਿਆਲ ਨੇ ਸੱਜੀ ਬਾਹੀ ਵੱਲ ਪਾਸਾ ਮੋੜਦਿਆਂ ਹੋਇਆਂ ਚੀਸ ਵੱਟ ਕੇ ਆਖਿਆ।

"ਦਸੋ ਜੀ, ਕੀ ਕਰਾਂ, ਕੁੜੀ ਅਜੇ ਸਕੂਲੋਂ ਨਹੀਂ ਆਈ, ਮੈਂ ਕਿਥੇ ਤੁਰੀ ਫਿਰਾਂ", ਸ਼ਿਵ ਦਿਆਲ ਦੀ ਧਰਮ ਪਤਨੀ ਗੋਮਤੀ ਨੇ ਉਸ ਵੱਲ ਦੇਖਦਿਆਂ ਹੋਇਆਂ ਉਤਰ ਦਿੱਤਾ।

"ਚਾਹ ਦਾ ਘੁੱਟ ਈ ਬਣਾ ਦੇ, ਡਬੀ ਵਿਚ 'ਫ਼ੀਮ ਵੀ ਭੋਰਾ ਹੋਣੀ ਏਂ!"

"ਮਿੱਠਾ ਨਹੀਂ ਹੈ।"

"ਲੂਣ ਤਾਂ ਹੈ ਨਾ?"

ਗੋਮਤੀ ਨੇ ਲੰਮਾ ਹੌਕਾ ਭਰਿਆ। ਕੋਠੇ ਵਿਚੋਂ ਬਾਹਰ ਨਿਕਲਦੀ ਹੋਈ ਆਪਣੇ ਬੁਲ੍ਹਾਂ ਵਿਚ ਹੀ ਬੋਲੀ, "ਓ ਭਗਵਾਨ! ਤੇਰੀ ਕੀ ਮਰਜ਼ੀ

ਹੈ। ਮਿੱਠੇ ਦੀ ਥਾਂ ਲੂਣ, ਸਬਜ਼ੀ ਦੀ ਥਾਂ ਲੂਣ ਤੇ ਦਵਾਈ ਦੀ ਥਾਂ ਵੀ ਲੂਣ।"

ਉਹ ਚੁਲ੍ਹੇ ਅੱਗੇ ਜਾ ਬੈਠੀ। ਪਾਥੀ ਭੰਨਣ ਲੱਗੀ। ਨਿਰਬਲ ਹੱਥ ਪਾਥੀ ਦੇ ਦੋ ਟੋਟੇ ਨਾ ਕਰ ਸਕੇ। ਆਲੇ ਵਿਚੋਂ ਵੇਲਣਾ ਫੜ ਕੇ ਉਸ ਨਾਲ ਦੋ ਪਾਥੀਆਂ ਭੰਨੀਆਂ.ਕੱਖ ਰੱਖ ਕੇ ਕਿੰਨਾ ਚਿਰ ਕੁਝ ਸੋਚਦੀ ਰਹੀ।

ਅੱਗ ਬਾਲੀ। ਗਲਾਸ ਕੁ ਪਾਣੀ ਪਿੱਤਲ ਦੀ ਪਤੀਲੀ ਵਿਚ ਪਾ ਕੇ ਚੁਲ੍ਹੇ ਤੇ ਰਖ ਦਿੱਤਾ ਤੇ ਉਥੇ ਹੀ ਬੈਠੀ ਚੁਲ੍ਹੇ ਦੀ ਠੰਢੀ ਸੁਆਹ ਵਿਚ ਉਂਗਲਾਂ ਮਾਰਦੀ ਹੋਈ ਆਪਣੇ ਭਾਗਾਂ ਉਤੇ ਝੂਰਦੀ ਰਹੀ।

"ਓਏ, ਪਾਣੀ ਉਬਲਿਆ ਕਿ ਨਹੀਂ", ਅੰਦਰੋਂ ਅਵਾਜ਼ ਆਈ।

"ਲਿਆਈ ਜੀ", ਆਖ ਕੇ ਗੋਮਤੀ ਨੇ ਪਤੀਲਾ ਚੁਕਿਆ ਤੇ ਅੰਦਰ ਲੈ ਗਈ। ਅਜੇ ਪਤੀਲੇ ਨੂੰ ਭੋਂ ਉਤੇ ਰੱਖਿਆ ਹੀ ਸੀ ਕਿ ਬਾਹ-ਰਲਾ ਬੂਹਾ ਖੁਲ੍ਹਣ ਦੀ ਅਵਾਜ਼ ਆਈ। ਉਸਨੇ ਪਿਛੇ ਮੁੜ ਕੇ ਦੇਖਿਆ ਤਾਂ ਵਿਹੜੇ ਵਿਚ ਉਸ ਦੀ ਧੀ ਪਾਰੋ ਦੇ ਨਾਲ ਸ਼ੀਲਾ, ਪਾਰੋ ਦੀ ਉਸਤਾਨੀ ਸੀ।

ਪਤੀਲੇ ਨੂੰ ਭੋਂ ਉਤੇ ਹੀ ਛੱਡ ਕੇ ਉਹ ਸ਼ੀਲਾ ਦੇ ਸੁਆਗਤ ਵਾਸਤੇ ਬਾਹਰ ਨਿਕਲੀ। ਦੋਵੇਂ ਹੱਥ ਜੋੜੇ ਤੇ "ਸਤਿ ਸ੍ਰੀ ਅਕਾਲ" ਬੁਲਾ ਕੇ ਆਖਿਆ, "ਸਾਡੇ ਵਡੇ ਭਾਗ, ਕੀੜੀ ਦੇ ਘਰ ਨਰਾਇਣ ਆਏ।"

ਗੋਮਤੀ ਦਾ ਦਿਲ ਅੰਦਰੋਂ ਰੋਂਦਾ ਸੀ ਤੇ ਅੱਖਾਂ ਵਿਚ ਗ਼ਮਾਂ ਦੇ ਅੱਥਰੂ ਸਨ। ਉਨ੍ਹਾਂ ਅੱਥਰੂਆਂ ਨੂੰ ਜ਼ਬਰਦਸਤੀ ਰੋਕਦੀ ਹੋਈ ਦਿਲ ਦੀ ਮਰਜ਼ੀ ਵਿਰੁਧ ਮੁਸਕ੍ਰਾਈ।

"ਭਰਜਾਈ ਜੀ, ਤੁਸਾਂ ਨੂੰ ਮੈਂ ਉਲਾਂਭਾ ਦੇਣ ਆਈ ਹਾਂ। ਤੁਸੀਂ ਪਾਰੋ ਨੂੰ ਵੇਲੇ ਸਿਰ ਸਕੂਲ ਕਿਉਂ ਨਹੀਂ ਭੇਜਦੇ?" ਨੇੜੇ ਆਉਣ ਤੋਂ ਪਹਿਲਾਂ ਹੀ ਹੱਸਦਿਆਂ ਹੋਇਆਂ ਸ਼ੀਲਾ ਨੇ ਅੱਗੋਂ ਉੱਤਰ ਦਿੱਤਾ।

ਕੰਧ ਨਾਲ ਸਬਾਤ ਦੀ ਮੰਜੀ ਖੜੀ ਕੀਤੀ ਹੋਈ ਸੀ, ਉਸ ਨੂੰ ਡਾਹ ਦਿੱਤਾ। ਪਹਿਲਾਂ ਤਾਂ ਉਸ ਮੰਜੀ ਤੇ ਕੋਈ ਲੀੜਾ ਵਿਛਾਉਣ ਦੀ ਸਲਾਹ ਕੀਤੀ, ਪਰ ਸੋਚ ਕੇ ਕਿ ਕੋਈ ਨਵਾਂ ਜਾਂ ਧੋਤਾ ਹੋਇਆ ਲੀੜਾ ਘਰ ਨਹੀਂ,

ਉਹ ਚੁੱਪ ਕਰ ਰਹੀ। ਉਸੇ ਅਲਾਣੀ ਮੰਜੀ ਉਤੇ ਹੀ ਬੈਠਣ ਵਾਸਤੇ ਆਖਿਆ। ਸ਼ੀਲਾ ਮੰਜੀ ਉਤੇ ਬੈਠ ਗਈ।

"ਪਾਰੋ, ਪਤੀਲੇ ਵਿਚ ਘੁੱਟ ਕੁ ਚਾਹ ਈ, ਉਹ ਆਪਣੇ ਲਾਲਾ ਜੀ ਨੂੰ ਪਿਲਾ", ਗੋਮਤੀ ਨੇ ਪਾਰੋ ਨੂੰ ਆਖਿਆ ਤੇ ਆਪ ਮੰਜੀ ਦੀ ਪੈਂਦ ਵੱਲ ਬੈਠ ਗਈ।

ਦਸੋ ਜੀ, ਤੁਸਾਂ ਦੀ ਕੀ ਸੇਵਾ ਕਰੀਏ, ਚਾਹ ਪੀਓਗੇ, ਦੁੱਧ ਜਾਂ ਬੋਤਲ ਮੰਗਵਾ ਦੇਵਾਂ", ਗੋਮਤੀ ਨੇ ਸ਼ੀਲਾ ਨੂੰ ਪੁੱਛਿਆ।

"ਮੈਨੂੰ ਕਿਸੇ ਚੀਜ਼ ਦੀ ਤ੍ਰਿਸ਼ਨਾ ਨਹੀਂ, ਦਰਸ਼ਨ ਕਰਨ ਆਈ ਸਾਂ, ਸੋ ਹੋ ਗਏ ਨੇ। ਤੁਸਾਂ ਦੀ ਧੀ ਪੜ੍ਹਨ ਲਿਖਣ ਵਿਚ ਬੜੀ ਹੁਸ਼ਿਆਰ ਹੈ। ਇਸ ਨੂੰ ਇਕ ਤਾਂ ਵੇਲੇ ਸਿਰ ਸਕੂਲ ਭੇਜ ਦਿਆ ਕਰੋ, ਦੂਸਰਾ ਜਿਹੜੀ ਇਹ ਚੀਜ਼ ਮੰਗੇ ਉਹ ਲੈ ਦਿਆ ਕਰੋ। ਇਸ ਕੋਲ ਸਲੇਟ ਕੋਈ ਨਹੀਂ, ਕਿਸੇ ਕੁੜੀ ਦੀ ਸਲੇਟ ਮੰਗ ਕੇ ਸੁਆਲ ਕੱਢਦੀ ਹੈ। ਕਿਤਾਬ ਅੱਧੀ ਪਾਟੀ ਹੋਈ ਹੈ ਤੇ ਹਿਸਾਬ ਹੈ ਹੀ ਨਹੀਂ।"

ਗੋਮਤੀ ਦੀ ਛਾਤੀ ਹੇਠਾਂ ਭੀ ਇਕ ਮਾਂ ਦਾ ਦਿਲ ਸੀ ਤੇ ਜੋ ਸ਼ਕਾਇਤ ਸ਼ੀਲਾ ਦੀ ਜ਼ਬਾਨੋਂ ਉਸ ਨੇ ਸੁਣੀ, ਉਹੋ ਹੀ ਪਾਰੋ ਦੀ ਜ਼ਬਾਨੋਂ ਕਈ ਵੇਰਾਂ ਸੁਣ ਚੁਕੀ ਸੀ। ਉਹ ਚਾਹੁੰਦੀ ਸੀ ਕਿ ਉਸ ਦੀ ਧੀ ਪੜ੍ਹ ਕੇ ਲਾਇਕ ਬਣੇ। ਉਹ ਇਕਲੌਤੀ ਧੀ ਦੀ ਹਰ ਇਕ ਥੁੜ ਤੇ ਮੰਗ ਪੂਰੀ ਕਰਨੀ ਚਾਹੁੰਦੀ ਸੀ, ਪਰ ਉਹ ਮਜਬੂਰ ਸੀ।

ਗੋਮਤੀ ਆਪਣੀ ਗ਼ਰੀਬੀ ਨੂੰ ਛਪਾਣਾ ਚਾਹੁੰਦੀ ਸੀ ਪਰ ਉਸ ਦਾ ਹੋਕਾ ਨਿਕਲ ਗਿਆ। ਉਸ ਨੇ ਕਈ ਵੇਰਾਂ ਯਤਨ ਕੀਤਾ ਸੀ ਕਿ ਥੋੜ੍ਹੇ ਜਹੇ ਪੈਸੇ ਇਕੱਠੇ ਕਰ ਕੇ ਧੀ ਨੂੰ ਸਲੇਟ, ਕਾਪੀਆਂ ਤੇ ਕਿਤਾਬਾਂ ਲੈ ਦੇਵੇ, ਪਰ ਉਸ ਦੀ ਆਸ ਪੂਰੀ ਨਾ ਹੋ ਸਕੀ। ਘਰ ਦੀਆਂ ਜ਼ਰੂਰੀ ਲੋੜਾਂ ਉਸ ਦੇ ਜੋੜੇ ਪੈਸਿਆਂ ਨੂੰ ਖਾ ਜਾਂਦੀਆਂ ਰਹੀਆਂ। ਉਸ ਨੇ ਆਪਣੀ ਸਹੀ ਹਾਲਤ ਨੂੰ ਪ੍ਰਗਟ ਕਰਨ ਤੋਂ ਸੰਕੋਚ ਕੀਤਾ ਤੇ ਗੰਭੀਰ ਹੋ ਕੇ ਬੋਲੀ, "ਜੀ, ਇਸ ਦੇ ਲਾਲਾ ਜੀ ਤਕੜੇ ਹੁੰਦੇ ਹਨ ਤਾਂ ਲਿਆ ਦੇਣਗੇ......।"

ਗੋਮਤੀ ਨੇ ਅਜੇ ਪੂਰੀ ਗੱਲ ਵੀ ਨਹੀਂ ਸੀ ਕੀਤੀ ਕਿ ਅੰਦਰੋਂ ਪਾਰੋ ਬੋਲ ਪਈ, "ਭਾਬੋ ਜੀ, ਚਾਹ ਵਿਚ ਤਾਂ ਮਿੱਠਾ ਹੈ ਨਹੀਂ।"

ਬਿਨ-ਬੋਲੇ ਹੀ ਗੋਮਤੀ ਉਠ ਕੇ ਅੰਦਰ ਚਲੀ ਗਈ ਤੇ ਹੌਲੀ ਜਹੀ ਪਾਰੋ ਦੇ ਕੰਨ ਵਿਚ ਆਖਿਆ, 'ਮਾਸਾ ਲੂਣ ਪਾ ਦੇ, ਮਿੱਠਾ ਨਹੀਂ ਹੈ।" ਕੁੜੀ ਨੇ ਜ਼ਿੱਦ ਨਾ ਕੀਤੀ ਤੇ ਚੁੱਪ ਚਾਪ ਉਸੇ ਤਰ੍ਹਾਂ ਹੀ ਕੀਤਾ ਜਿਵੇਂ ਗੋਮਤੀ ਨੇ ਉਸ ਨੂੰ ਸਮਝਾਇਆ।

ਗੋਮਤੀ ਪਿਛੇ ਮੁੜਨ ਹੀ ਲੱਗੀ ਸੀ ਕਿ ਸ਼ੀਲਾ ਮੰਜੇ ਤੋਂ ਉਠ ਕੇ ਕੋਠੇ ਦੀਆਂ ਬੂਹਾਂ ਵਿਚ ਆ ਖਲੋਤੀ। ਸਾਰੇ ਕੋਠੇ ਵਿਚ ਨਿਗਾਹ ਮਾਰ ਕੇ ਉਸ ਨੇ ਸ਼ਿਵ ਦਿਆਲ ਵੱਲ ਦੇਖ ਕੇ ਗੋਮਤੀ ਨੂੰ ਪੁੱਛਿਆ, "ਭਰਾ ਜੀ ਹੁਰਾਂ ਨੂੰ ਕੀ ਬੀਮਾਰੀ ਹੈ? ਇਹ ਕਦੋਂ ਕੁ ਦੇ ਬੀਮਾਰ ਹਨ?"

"ਕਈਆਂ ਮਹੀਨਿਆਂ ਤੋਂ ਮੰਜੇ ਤ ਪਏ ਹੋਏ ਨੇ। ਬੈਠ ਜਾਓ", ਪੀੜ੍ਹੀ ਨੂੰ ਇਕ ਪਾਸੇ ਕਰਦੀ ਹੋਈ ਗੋਮਤੀ ਬੋਲੀ।

ਸ਼ੀਲਾ ਪੀੜ੍ਹੀ ਉਤੇ ਬੈਠ ਗਈ। ਉਸ ਨੇ ਸਾਰੇ ਕੋਠੇ ਦੇ ਅੰਦਰਲੇ ਸਾਮਾਨ ਵੱਲ ਨਜ਼ਰ ਮਾਰੀ। ਹੱਡੀਆਂ ਦੀ ਮੁੱਠ ਸ਼ਿਵ ਦਿਆਲ ਮੁਸ਼ਕਲ ਨਾਲ ਮੰਜੀ ਤੇ ਬੈਠਾ ਹੋਇਆ ਲੂਣ ਵਾਲੀ ਚਾਹ ਪੀ ਰਿਹਾ ਸੀ। ਉਸ ਦੀ ਸੂਰਤ ਦੇਖ ਕੇ ਸ਼ੀਲਾ ਦਾ ਕੋਮਲ ਹਿਰਦਾ ਕੰਬ ਗਿਆ। ਚਿਹਰੇ ਤੇ ਅੱਤ ਦੀ ਬੇ ਰੌਣਕੀ, ਅੱਖਾਂ ਵਿਚ ਟੋਏ, ਗੱਲ੍ਹਾਂ ਸੁਕ ਕੇ ਅੰਦਰ ਗਈਆਂ ਹੋਈਆਂ ਤੇ ਲੱਕ ਕਮਾਨ ਵਾਂਗ ਮੁੜਿਆ ਹੋਇਆ ਸੀ। ਤੇਲੀ ਦੇ ਲੀੜਿਆਂ ਵਰਗਾ ਉਸ ਦਾ ਬਿਸਤਰਾ ਸੀ ਤੇ ਉਹ ਵੀ ਪਾਟਾ ਹੋਇਆ। ਕੋਠੇ ਵਿਚ ਮਿੱਟੀ ਦੇ ਦੋ ਚਾਰ ਭਾਂਡੇ ਤੇ ਕੁਝ ਪਿੱਤਲ ਦੇ ਨਿਕੇ ਮੋਟੇ ਅੱਠ ਦਸ ਬਰਤਨ ਪਏ ਹੋਏ ਸਨ। ਟੰਗਣੇ ਉਤੇ ਪਾਟੀਆਂ ਰਜ਼ਾਈਆਂ ਤੇ ਤੁਲਾਈਆਂ ਸਨ। ਕਿੱਲੀਆਂ ਨਾਲ ਮੈਲੇ ਤੇ ਪੁਰਾਣੇ ਜ਼ਨਾਨੇ ਲੀੜੇ ਟੰਗੇ ਹੋਏ ਸਨ। ਇਕ ਨਿਗਾਹ ਵਿਚ ਸ਼ੀਲਾ ਨੇ ਜਾਚ ਲਿਆ ਕਿ ਪਾਰੋ ਦ ਮਾਂ ਬਾਪ ਬਹੁਤ ਕੰਗਾਲ ਹਨ। ਕੰਗਾਲੀ ਦੇ ਕਾਰਨ ਇਹ ਪਾਰੋ ਦੀਆਂ ਲੋੜਾਂ ਪੂਰੀਆਂ ਨਹੀਂ ਕਰ ਸਕਦੇ। ਸ਼ੀਲਾ ਪਿੰਡ ਦੇ ਕਈਆਂ

ਗਰੀਬਾਂ ਦੇ ਘਰ ਗਈ ਸੀ, ਪਰ ਇਹੋ ਜਿਹਾ ਅਸਚਰਜ ਤੇ ਸੋਗੀ ਦ੍ਰਿਸ਼ ਉਸ ਨੇ ਨਹੀਂ ਸੀ ਤੱਕਿਆ।

"ਭਰਾ ਜੀ ਹੁਰਾਂ ਨੂੰ ਕੀ ਰੋਗ ਹੈ ?" ਸ਼ੀਲਾ ਨੇ ਮੁੜ ਪੁਛਿਆ।

"ਕੁਝ ਪਤਾ ਨਹੀਂ ਲੱਗਦਾ, ਕੋਈ ਆਖਦਾ ਹੈ ਖੰਘ-ਤਾਪ ਹੈ, ਕੋਈ ਕਹਿੰਦਾ ਏ ਅੰਦਰ ਤਿਲੀ ਹੈ, ਕੋਈ ਕੁਝ ਦੱਸਦਾ ਏ ਕੋਈ ਕੁਝ। ਇਲਾਜ ਕਰਾ ਕਰਾ ਕੇ ਥੱਕ ਗਏ ਹਾਂ", ਗਲੇਡੂ ਭਰ ਕੇ ਗੋਮਤੀ ਬੋਲੀ।

"ਬੀਬੀ ਜੀ ਮੈਨੂੰ ਕੋਈ ਰੋਗ ਨਹੀਂ, ਮੈਨੂੰ ਥੁੜ ਨੇ ਮਾਰਿਆ ਹੈ। ਮੇਰੇ ਭਾਗਾਂ ਨੇ ਮੈਨੂੰ ਹਾਰ ਦਿੱਤੀ ਹੈ, ਤੇ ਇਸ ਦੀ ਰੋਜ਼ ਦੀ ਕਲ ਕਲ ਨੇ ਮੈਨੂੰ ਖ਼ਾਕ ਵਿਚ ਰੁਲਾ ਦਿੱਤਾ ਹੈ", ਹੁਣ ਸ਼ਿਵ ਦਿਆਲ ਹੌਲੀ ਹੌਲੀ ਬੋਲ ਪਿਆ। ਤੱਤੇ ਪਾਣੀ ਤੇ ਹਫੀਮ ਦੇ ਭੋਰੇ ਨੇ ਉਸ ਨੂੰ ਬੋਲਣ ਜੋਗਾ ਕਰ ਦਿੱਤਾ। ਗੋਮਤੀ ਨੇ ਨੀਵੀਂ ਪਾ ਲਈ।

"ਭੈਣ ਜੀ, ਇਹ ਝੂਠ ਬੋਲਦੇ ਹਨ, ਇਨ੍ਹਾਂ ਸਾਨੂੰ ਤੰਗ ਕੀਤਾ ਹੈ। ਭਾਬੋ ਜੀ ਨੂੰ ਰੋਜ਼ ਮਾਰਦੇ ਕੁੱਟਦੇ ਰਹਿੰਦੇ ਨੇ। ਜੂਆ ਖੇਡ ਕੇ, ਸ਼ਰਾਬ ਪੀ ਕੇ, 'ਫੀਮ ਖਾ ਕੇ ਸਭੋ ਕੁਝ ਬਰਬਾਦ ਕਰ ਦਿੱਤਾ ਨੇ।"

ਆਪਣੀ ਮਾਂ ਉੱਤੇ ਝੂਠਾ ਇਲਜ਼ਾਮ ਲੱਗਦਾ ਦੇਖ ਕੇ ਪਾਰੋ ਝੱਟ ਪੱਟ ਬੋਲ ਪਈ ਤੇ ਸੱਚੀ ਗੱਲ ਆਖ ਦਿੱਤੀ। ਗੋਮਤੀ ਤੇ ਸ਼ਿਵ ਦਿਆਲ ਉਸ ਦੇ ਮੂੰਹ ਵਲ ਤੱਕਣ ਲੱਗ ਪਏ। ਗੋਮਤੀ ਨੇ ਘੂਰੀ ਵੱਟੀ, ਪਰ ਪਾਰੋ ਨਿਰਭੈਤਾ ਨਾਲ ਬੋਲੀ ਗਈ, "ਦੁਆਈ ਕੋਈ ਖਾਂਦੇ ਨਹੀਂ, 'ਫੀਮ ਖਾਈ ਜਾਂਦੇ ਨੇ। ਜੇ ਤਕੜੇ ਹੋਣ ਤਾਂ ਅੱਜ ਵੀ ਜੂਆ ਖੇਡਣ ਚਲੇ ਜਾਣ।"

"ਕਿਉਂ ਭਰਾ ਜੀ, ਕੀ ਇਹ ਗੱਲ ਠੀਕ ਹੈ ?"

ਸ਼ਿਵ ਦਿਆਲ ਦੀਆਂ ਅੱਖਾਂ ਨੀਵੀਆਂ ਹੋ ਗਈਆਂ। ਉਹ ਜਿਸ ਗੁੱਸੇ ਤੇ ਰੋਹਬ ਨਾਲ ਬੋਲਣ ਵਾਲਾ ਸੀ, ਉਹ ਖ਼ਤਮ ਹੋ ਗਿਆ। ਸ਼ੀਲਾ ਨੇ ਗੋਮਤੀ ਵੱਲ ਦੇਖਿਆ, ਉਸ ਦੀਆਂ ਅੱਖਾਂ ਵਿਚੋਂ ਅੱਥਰੂ ਡੁਲ੍ਹ ਪਏ ਜਿਨ੍ਹਾਂ ਨੂੰ ਉਹ ਕਿੰਨੇ ਚਿਰ ਤੋਂ ਰੋਕਣ ਦਾ ਯਤਨ ਕਰ ਰਹੀ ਸੀ।

"ਭਾਈ ਜੀ ਰਾਤ ਦਿਨ ਰੋਂਦੇ ਰਹਿੰਦੇ ਨੇ", ਪਾਰੋ ਬੋਲੀ, "ਕਈ

ਕਈ ਦਿਨ ਖਾਂਦੇ ਕੁਝ ਨਹੀਂ ਤੇ ਨਾ ਹੀ ਖਾਣ ਲਈ ਘਰ ਵਿਚ ਕੁਝ ਹੈ।"

ਸ਼ੀਲਾ ਨੇ ਗੋਮਤੀ ਵੱਲ ਹੋਰ ਗਹੁ ਨਾਲ ਤੱਕਿਆ। ਉਸ ਦੇ ਅਨੇਕਾਂ ਟਾਕੀਆਂ ਲੱਗੀਆਂ ਵਾਲੇ ਲੀੜਿਆਂ ਨੂੰ ਦੇਖਿਆ ਤੇ ਅੱਥਰੂਆਂ ਵਿਚ ਲੁਕੀ ਜੀਵਨ-ਕਹਾਣੀ ਨੂੰ ਇਕ ਨਜੂਮੀ ਦੀ ਤਰ੍ਹਾਂ ਵਾਚ ਲਿਆ।

---

## ੧੦

ਮਾਸੂਮ ਬਾਲਕਾ, ਪਾਰੋ ਨੇ ਜੋ ਕੁਝ ਆਪਣੇ ਪਿਤਾ ਸ਼ਿਵ ਦਿਆਲ ਦੇ ਸਬੰਧ ਵਿਚ ਆਖਿਆ, ਉਹ ਸੋਲ੍ਹਾਂ ਆਨੇ ਸੱਚ ਸੀ। ਬਾਰ੍ਹਾਂ ਤੇਰ੍ਹਾਂ ਸਾਲ ਦੀ ਕੁੜੀ ਨੂੰ ਵੱਲ ਛਲ ਕਰਨਾ ਨਹੀਂ ਸੀ ਆਉਂਦਾ। ਸੱਚ ਨੂੰ ਦਸਦਿਆਂ ਹੋਇਆਂ ਉਸ ਦੀ ਜ਼ਬਾਨ ਨਾ ਰੁਕੀ ਤੇ ਨਾ ਥਿੜਕੀ, ਪਰ ਗੋਮਤੀ ਅਤੇ ਸ਼ਿਵ ਦਿਆਲ ਨੂੰ ਇਹ ਸੱਚ ਕੰਡੇ ਵਾਂਗ ਚੁਭਿਆ। ਪਰ ਸ਼ੀਲਾ ਦੀ ਹਾਜ਼ਰੀ ਵਿਚ ਉਹ ਪਾਰੋ ਨੂੰ ਝਿੜਕ ਭੀ ਨਹੀਂ ਸਨ ਸਕਦੇ ਅਤੇ ਨਾ ਹੀ ਕੋਈ ਹੋਰ ਹੀਲ ਹੁਜਤ ਕਰ ਸਕਦੇ ਸਨ।

ਸ਼ਿਵ ਦਿਆਲ ਖ਼ਾਨਦਾਨੀ ਗ਼ਰੀਬ ਨਹੀਂ ਸੀ। ਉਸ ਦਾ ਪਿਤਾ ਕਰਮ ਚੰਦ ਪਿੰਡ ਦਾ ਇਕ ਤਕੜਾ ਸ਼ਾਹੂਕਾਰ ਸੀ। ਕਰਮ ਚੰਦ ਦੀ ਬਜ਼ਾਰ ਵਿਚ ਕਪੜੇ ਦੀ ਭਾਰੀ ਦੁਕਾਨ ਸੀ। ਉਸ ਦੇ ਘਰ ਜੋ ਵੀ ਪੁਤਰ ਪੈਦਾ ਹੁੰਦਾ ਸੀ, ਉਹ ਮਰ ਜਾਂਦਾ ਸੀ। ਪਿਛਲੀ ਉਮਰ ਵਿਚ ਸ਼ਿਵ ਦਿਆਲ

ਹੋਇਆ। ਇਸ ਦੀ ਲੰਮੇਰੀ ਉਮਰ ਵਾਸਤੇ ਕਈ ਸੁਖਣਾਂ ਸੁੱਖੀਆਂ ਗਈਆਂ, ਧਾਗੇ ਤਵੀਤ ਕਰਾਏ ਗਏ, ਦਾਨ ਕੀਤੇ ਗਏ ਅਤੇ ਪੂਜਾ ਪਾਠ ਹੋਏ।

ਭਗਵਾਨ ਦੀ ਮਿਹਰ ਨਾਲ ਸ਼ਿਵ ਦਿਆਲ ਦੇ ਸਿਰ ਤੋਂ ਉਹ ਭਾਰੂ ਤੇ ਕਾਲੇ ਦਿਨ ਟੱਪ ਗਏ, ਜਿਨ੍ਹਾਂ ਦਿਨਾਂ ਵਿਚ ਆ ਕੇ ਕਰਮ ਚੰਦ ਦੇ ਬੱਚੇ ਸਦਾ ਵਾਸਤੇ ਅੱਖਾਂ ਮੀਟ ਜਾਂਦੇ ਸਨ। ਤਰਸੇਵੇਂ ਤੇ ਬੁਢੇਪੇ ਦਾ ਇਕਲੌਤਾ ਪੁਤਰ ਹੋਣ ਕਰ ਕੇ ਬੜੇ ਲਾਡਾਂ ਤੇ ਚਾਵਾਂ ਮਲ੍ਹਾਰਾਂ ਨਾਲ ਪਾਲਿਆ ਪੋਸਿਆ ਗਿਆ। ਜੇ ਜ਼ਿੱਦ ਕੀਤੀ ਤਾਂ ਕਿਸੇ ਵਰਜਿਆ ਨਾ। ਜੇ ਕੁਝ ਵਿਗਾੜ ਦਿਤਾ ਤਾਂ ਕਿਸੇ ਰੋਕਿਆ ਨਹੀਂ। ਜੇ ਬੁਰੀ ਸੰਗਤ ਵਿਚ ਬੈਠਾ ਤਾਂ ਕੋਈ ਸਮਝਾ ਕੇ ਉਥੋਂ ਉਠਾਉਣ ਨਾ ਗਿਆ। ਜਿਸ ਦਾ ਨਤੀਜਾ ਇਹ ਹੋਇਆ ਕਿ ਸ਼ਿਵ ਦਿਆਲ ਨੂੰ ਬਚਪਨ ਵਿਚ ਹੀ ਬੁਰੀਆਂ ਵਾਦੀਆਂ ਪੈ ਗਈਆਂ। ਅਵਾਰਾ ਨੱਸਿਆ ਭੱਜਿਆ ਫਿਰਨਾ ਅਤੇ ਤਾਸ਼ ਖੇਡਦਿਆਂ ਹੋਇਆਂ ਸਾਰਾ ਦਿਨ ਟਪਾ ਦੇਣਾ ਉਸ ਵਾਸਤੇ ਸਧਾਰਨ ਗੱਲਾਂ ਸਨ। ਚੌਥੀ ਤਕ ਬੜੀ ਮੁਸ਼ਕਲ ਨਾਲ ਪੜ੍ਹਿਆ ਤੇ ਵਿਆਹ ਹੋ ਗਿਆ। ਵਿਆਹ ਨੇ ਤਾਂ ਅਸਲੋਂ ਹੀ ਕਿਤਾਬਾਂ ਨੂੰ ਪਾੜ ਕੇ ਚੁਲ੍ਹੇ ਵਿਚ ਸੁਟਣ ਲਈ ਮਜਬੂਰ ਕੀਤਾ। ਸ਼ਾਦੀ ਦੇ ਥੋੜ੍ਹੇ ਚਿਰ ਪਿਛੋਂ ਕਰਮ ਚੰਦ ਅੱਖਾਂ ਮੀਟ ਗਿਆ। ਦੁਕਾਨ, ਲਹਿਣੇ ਦੇਣੇ ਤ ਘਰ ਦੀਆਂ ਜ਼ਿਮੇਵਾਰੀਆਂ ਦਾ ਭਾਰ ਇਸ ਦੇ ਸਿਰ ਤੇ ਆ ਪਿਆ. ਤੇ ਇਹ ਸੰਭਾਲ ਨਾ ਸਕਿਆ। ਤਾਸ਼ ਦੀ ਸਧਾਰਨ ਖੇਡ ਨੇ ਜੂਆ ਖੇਡਣ ਦਾ ਸੁਆਦ ਪਾ ਦਿਤਾ ਸੀ। ਬਸ ਥੋੜ੍ਹੇ ਸਮੇਂ ਵਿਚ ਹੀ ਪਿਤਾ ਦੀ ਸਾਰੀ ਜੋੜੀ ਕਮਾਈ ਜੂਏ, ਸ਼ਰਾਬ ਅਤੇ ਵੇਸਵਾਵਾਂ ਦੀ ਭੇਟਾ ਕਰ ਦਿੱਤੀ। ਘਰ ਤੇ ਦੁਕਾਨਾਂ ਵਿਕ ਗਈਆਂ। ਤੰਗ ਹੋ ਕੇ ਪਿੰਡੋਂ ਨਿਕਲਣ ਹੀ ਲੱਗਾ ਸੀ ਕਿ ਸਰਦਾਰ ਕਲਿਆਨ ਸਿੰਘ ਨੇ ਇਸ ਨੂੰ ਆਪਣੇ ਪਾਸ ਨੌਕਰ ਰੱਖ ਲਿਆ। ਇਸ ਦਾ ਕੰਮ ਸੀ ਸਾਰੀ ਜਿਨਸ ਨੂੰ ਬਾਹਰੋਂ ਤੋਲ ਕੇ ਲਿਆਉਣਾ ਤੇ ਅੰਦਰੋਂ ਤੋਲ ਕੇ ਮੰਡੀ ਭੇਜਣਾ। ਤਿੰਨ ਕੁ ਸਾਲ

ਸਰਦਾਰ ਕਲਿਆਨ ਸਿੰਘ ਕੋਲ ਰਿਹਾ, ਪਰ ਜੂਏ ਦੇ ਖੇਡਣ ਦਾ ਸ਼ੌਕ
ਦੂਰ ਨਾ ਹੋਇਆ। ਸਰਦਾਰ ਨੂੰ ਪਤਾ ਲੱਗ ਗਿਆ ਤਾਂ ਉਸ ਨੇ ਇਸ ਨੂੰ
ਨੌਕਰੀ ਤੋਂ ਜੁਆਬ ਦੇ ਦਿੱਤਾ। ਸਰਦਾਰ ਵਾਲਾ ਮਕਾਨ ਮਜਬੂਰਨ ਛੋੜਨਾ
ਪਿਆ। ਉਸੇ ਪਿੰਡ ਵਿਚ ਇਕ ਕੱਚੇ ਕੋਠੇ ਵਿਚ ਗੁਜ਼ਾਰਾ ਕਰਨ
ਲਈ ਰਹਿ ਪਿਆ।

ਸ਼ਿਵ ਦਿਆਲ ਦੀ ਇਸਤ੍ਰੀ ਗੋਮਤੀ ਇਕ ਭਲੇ ਘਰ ਦੀ ਜਾਈ
ਸੀ। ਉਸ ਨੇ ਜੇ ਸ਼ਿਵ ਦਿਆਲ ਨਾਲ ਸੁਖਾਂ ਦੇ ਦਿਨ ਕਟੇ ਸਨ ਤਾਂ
ਦੁਖਾਂ ਦੇ ਦਿਨ ਕਟਣ ਵਾਸਤੇ ਵੀ ਰਾਣੀ ਦਮਯੰਤੀ ਵਾਂਗ ਤਿਆਰ ਹੋ
ਪਈ। ਉਸ ਦੇ ਮਾਪੇ ਬੜੀ ਮਦਦ ਕਰਦੇ ਰਹੇ। ਕਈ ਵੇਰਾਂ ਉਨ੍ਹਾਂ ਨੇ,
ਜਦੋਂ ਇਸ ਨੂੰ ਤੰਗ ਤੇ ਭੁਖੀ ਦੇਖਿਆ ਤਾਂ ਇਸ ਨੂੰ ਵਾਪਸ ਪਿੰਡ ਲੈ
ਜਾਣਾ ਚਾਹਿਆ, ਪਰ ਇਹ ਜਾਣੋਂ ਨਾਂਹ ਕਰ ਦਿੰਦੀ ਰਹੀ। ਲੋਕਾਂ ਦੇ
ਸੂਤਰ ਕੱਤ ਕੇ, ਸੇਵਾ ਕਰ ਕੇ ਅਤੇ ਜੂਠੇ ਭਾਂਡੇ ਮਾਂਜ ਕੇ ਗੁਜ਼ਾਰਾ ਕਰਨਾ
ਸ਼ੁਰੂ ਕਰ ਦਿੱਤਾ। ਕਈਆਂ ਨੇ ਟਿਚਕਰਾਂ ਕੀਤੀਆਂ, ਮਖ਼ੌਲ ਕੀਤੇ ਅਤੇ
ਕੰਗਾਲੀ ਦੇ ਭੂਤ ਨੇ ਕਈ ਭਿਆਨਕ ਸਾਕੇ ਦਸੇ, ਪਰ ਇਹ ਚੁਪ ਰਹੀ।
ਨਾ ਕਿਸੇ ਨਾਲ ਲੜੀ ਤੇ ਨਾ ਕਿਸੇ ਨੂੰ ਮੰਦਾ ਆਖਿਆ। ਸੁੰਦਰ ਤੇ
ਮੁਟਿਆਰ ਸੀ, ਕਈਆਂ ਨੇ ਇਸ ਨੂੰ ਲਾਲਚ ਦਿਤੇ ਪਰ ਇਹ ਨਾ
ਡੋਲੀ। "ਕਦੀ ਅਮੀਰ ਸਾਂ, ਅੱਜ ਗ਼ਰੀਬ ਹਾਂ। ਕੀ ਪਤਾ ਭਗਵਾਨ
ਫਿਰ ਦਿਨ ਫੇਰ ਦੇਵੇ। ਰਾਤ ਪਿਛੋਂ ਦਿਨ ਜ਼ਰੂਰ ਆਉਂਦਾ ਹੈ ਤੇ ਦਿਨ
ਪਿਛੋਂ ਰਾਤ" ਇਹ ਉੱਤਰ ਉਹ ਸਭ ਨੂੰ ਦਿੰਦੀ ਰਹੀ ਸੀ।

ਜਦੋਂ ਆਦਮੀ ਦੀ ਆਰਥਕ ਤੇ ਮਾਨਸਿਕ ਹਾਲਤ ਬਹੁਤ ਬੁਰੀ ਹੋ
ਜਾਵੇ ਤਾਂ ਉਹ ਬਹੁਤਾ ਗੁਸੈਲ ਤੇ ਸੜੀਅਲ ਸੁਭਾ ਦਾ ਹੋ ਜਾਂਦਾ ਹੈ। ਕਈ
ਵੇਰਾਂ ਉਸ ਦੀ ਆਤਮਾ ਐਨੀ ਨਿਰਮੋਹ ਤੇ ਜ਼ਾਲਮ ਹੋ ਜਾਂਦੀ ਹੈ ਕਿ ਉਹ
ਆਪਣੇ ਪਰਾਏ ਦੀ ਪਛਾਣ ਹੀ ਨਹੀਂ ਕਰ ਸਕਦਾ। ਜਿਸ ਆਪਣੇ
ਜੀਵਨ ਸਾਥੀ ਨੂੰ ਪਹਿਲਾਂ ਪਿਆਰਿਆ ਤੇ ਸਤਿਕਾਰਿਆ ਹੈ, ਮੁੜ ਕੇ ਉਸੇ
ਨੂੰ ਮਾਰਦਾ ਕੁਟਦਾ ਹੈ। ਠੀਕ ਇਹੋ ਹਾਲਤ ਸ਼ਿਵ ਦਿਆਲ ਦੀ ਹੋ ਗਈ

ਸੀ।ਉਹ ਗੋਮਤੀ ਦੀ ਕੋਈ ਚੰਗੀ ਗੱਲ ਨਾ ਸੁਣਦਾ। ਜੇ ਉਹ ਸ਼ਰਾਬ, ਜੂਏ ਤੇ ਅਫ਼ੀਮ ਤੋਂ ਵਰਜਦੀ ਤਾਂ ਉਸ ਨੂੰ ਕੋਈ ਬਹਾਨਾ ਪਾ ਕੇ ਮਾਰਦਾ ਹੀ ਰਹਿੰਦਾ। ਉਸ ਸਤੀ ਤੇ ਅਨੇਕਾਂ ਝੂਠੀਆਂ ਤੁਹਮਤਾਂ ਲਾਉਂਦਾ। ਪਰ ਉਹ ਸਾਰੀਆਂ ਫ਼ੁਪੀਆਂ, ਮਾਰਾਂ ਤੇ ਗਾਲ੍ਹਾਂ ਨੂੰ ਪੀ ਜਾਂਦੀ।

ਭੁੱਖ ਤੇ ਦੁਖ ਦੀ ਭੱਠੀ ਵਿਚ ਸੜਦੀ ਹੋਈ ਨੇ ਧੂੰਆਂ ਵੀ ਬਾਹਰ ਨਾ ਨਿਕਲਣ ਦਿਤਾ। ਪਾਰੋ ਉਸ ਦਾ ਜੀਵਨ ਆਸਰਾ ਸੀ। ਉਸ ਦੀ ਖ਼ਾਤਰ ਉਹ ਜੀ ਰਹੀ ਸੀ।

ਗੋਮਤੀ ਦੇ ਮਾਪਿਆਂ ਨੇ ਉਸ ਨੂੰ ਇਕ ਮੱਝ ਦਿੱਤੀ ਹੋਈ ਸੀ। ਉਸ ਦਾ ਦੁੱਧ ਵੇਚ ਕੇ ਘਰ ਦਾ ਝੱਟ ਲੰਘਾਉਂਦੀ। ਸ਼ਿਵ ਦਿਆਲ ਦੀ ਅਫ਼ੀਮ ਤੇ ਚਾਹ ਵੀ ਉਸੇ ਵਿਚੋਂ ਹੀ ਤੁਰਦੀ। ਕਈ ਵੇਰਾਂ ਦੁੱਧ ਦੀ ਵੱਟਕ ਨੂੰ ਵੀ ਉਹ ਗੋਮਤੀ ਤੋਂ ਚੋਰੀ ਜੂਏ ਦੀ ਭੇਟ ਕਰ ਦਿੰਦਾ।

ਸ਼ੀਲਾ ਨੇ ਪਾਰੋ ਦੀ ਗੱਲ ਨੂੰ ਵੀ ਵਧਾ ਘਟਾ ਕੇ ਗੋਮਤੀ ਅਤੇ ਸ਼ਿਵ ਦਿਆਲ ਪਾਸੋਂ ਉਨ੍ਹਾਂ ਦੀ ਆਪੂੰ ਸਹੇੜੀ ਗ਼ਰੀਬੀ ਦੀ ਕਹਾਣੀ ਸੁਣ ਲਈ। ਉਹ ਆਪ ਮਰਦ ਦੀ ਗ਼ਲਤੀ ਦਾ ਸ਼ਿਕਾਰ ਬਣ ਕੇ ਘਰੋਂ ਨਿਕਲੀ ਸੀ। ਉਸ ਨੂੰ ਗੋਮਤੀ ਦੀ ਹਾਲਤ ਤੇ ਬਹੁਤ ਤਰਸ ਆਇਆ। ਬੁਰਿਆਈ ਤੋਂ ਘਿਰਣਾ ਹੋਣੀ ਚਾਹੀਦੀ ਹੈ, ਪਰ ਬੁਰਿਆਈ ਕਰਨ ਵਾਲੇ ਤੋਂ ਨਹੀਂ, ਕਿਉਂਕਿ ਉਹ ਸੁਧਰ ਸਕਦਾ ਹੈ। ਇਸ ਖ਼ਿਆਲ ਨੂੰ ਸਾਹਮਣੇ ਰਖ ਕ ਉਸ ਨੇ ਉਸੇ ਵੇਲੇ ਫ਼ੈਸਲਾ ਕਰ ਲਿਆ ਕਿ ਉਹ ਜ਼ਰੂਰ ਗੋਮਤੀ ਨੂੰ ਸੁਖੀ ਕਰੇਗੀ; ਉਸ ਦਾ ਸੁਹਾਗ ਜੋ ਚਿਖਾ ਕਿਨਾਰੇ ਪੁਜਿਆ ਖਲੋਤਾ ਹੈ, ਉਸ ਨੂੰ ਮੁੜ ਕੇ ਸੁਰਜੀਤ ਕਰੇਗੀ। ਉਸ ਨੇ ਸ਼ਿਵ ਦਿਆਲ, ਨਾਲ ਗੱਲਾਂ ਕਰਨੀਆਂ ਸ਼ੁਰੂ ਕੀਤੀਆਂ :

"ਭਰਾ ਜੀ, ਤੁਸਾਂ ਨੂੰ ਕਾਸ ਦੀ ਥੁੜ ਹੈ ?" ਸ਼ੀਲਾ ਬੋਲੀ।

"ਪੈਸੇ ਦੀ", ਸ਼ਿਵ ਦਿਆਲ ਨੇ ਹੋਲੀ ਜਹੀ ਉੱਤਰ ਦਿੱਤਾ।

"ਨੇਕ ਕਮਾਈ ਤੇ ਮਿਹਨਤ ਕਰਨ ਤੇ ਪੈਸਾ ਤਾਂ ਮਿਲ ਸਕਦਾ ਹੈ।"

"ਨਹੀਂ ਮਿਲਦਾ।"

"ਕੀ ਤੁਸਾਂ ਕਮਾਈ ਕਰ ਕੇ ਦੇਖੀ ਹੈ?"

ਇਸ ਪੁਛ ਦਾ ਉੱਤਰ ਸ਼ਿਵ ਦਿਆਲ ਪਾਸ ਨਹੀਂ ਸੀ। ਉਸ ਨੇ ਆਪਣੀਆਂ ਕਮਜ਼ੋਰ ਅੱਖਾਂ ਨੂੰ ਦੋ ਕੁ ਵੇਰਾਂ ਝਮਕ ਕੇ ਸ਼ੀਲਾ ਵੱਲ ਵੇਖਿਆ ਤੇ ਚੁੱਪ ਰਿਹਾ।

ਸ਼ੀਲਾ ਫਿਰ ਬੋਲ ਪਈ, "ਜੂਆ ਕੋਈ ਕਮਾਈ ਤੇ ਮਿਹਨਤ ਨਹੀਂ, ਇਹ ਪਾਪਾਂ ਦਾ ਮੂਲ ਹੈ। ਇਸ ਨੂੰ ਛੱਡ ਕੇ ਹੱਟੀ ਪਾ ਲਓ। ਕਿ ਕੋਲ ਨੌਕਰੀ ਕਰ ਲਓ ਤਾਂ ਕੁਦਰਤੀ ਹੈ, ਤੁਸਾਂ ਦੀ ਪੈਸੇ ਦੀ ਥੁੜ ਦੂਰ ਹੋ ਜਾਵੇ। ਤੁਸਾਂ ਦੇ ਸਿਰ ਤੇ ਸੈਂਕੜੇ ਜ਼ਿਮੇਵਾਰੀਆਂ ਹਨ। ਕਲ੍ਹ ਨੂੰ ਪਾਰੋ ਦਾ ਵਿਆਹ ਕਰਨਾ ਹੈ। ਇਹ ਵਿਚਾਰੀ (ਗੋਮਤੀ ਵਲ ਇਸ਼ਾਰਾ ਕਰ ਕੇ ਬੋਲੀ) ਧੰਨ ਹੈ, ਜੋ ਤੁਸਾਂ ਦਾ ਸਾਥ ਦੇ ਰਹੀ ਹੈ।... ... ... ਪ੍ਰਮਾਤਮਾ ਨੇ ਇਸਤ੍ਰੀ ਦਾ ਦਿਲ ਬਣਾਉਣ ਵੇਲੇ ਖ਼ਬਰੇ ਕਿਸ ਚੀਜ਼ ਦਾ ਬਣਾਇਆ, ਉਹ ਮਰਦ ਦੇ ਦਿੱਤੇ ਹਰ ਇਕ ਕਸ਼ਟ ਨੂੰ ਸਹਿਣ ਵਾਸਤੇ ਸਦਾ ਤਿਆਰ ਰਹਿੰਦੀ ਹੈ", ਇਹ ਆਖਦਿਆਂ ਹੋਇਆਂ ਸ਼ੀਲਾ ਦੀਆਂ ਅੱਖਾਂ ਅੱਗੇ ਉਹ ਦਿਲ-ਕੰਬਾਊ ਝਾਕੀ ਸੀ, ਜਦੋਂ ਉਹ ਆਪਣੇ ਘਰੋਂ ਨਿਕਲੀ ਸੀ, ਜਾਂ ਉਸ ਨੇ ਆਪਣੇ ਹੱਥੀਂ ਆਪਣੇ ਪਿਆਰੇ ਸੁਖਦੇਵ ਸਿੰਘ ਨੂੰ ਨਵੀਂ ਡੋਲੀ ਲਿਆਉਣ ਵਾਸਤੇ ਘੋੜੀ ਚਾੜ੍ਹਿਆ ਸੀ। "ਇਸ ਤੇ ਤਰਸ ਕਰੋ, ਪਾਰੋ ਵੱਲ ਤੱਕੋ, ਆਪਣੀ ਬੀਮਾਰੀ, ਕਮਜ਼ੋਰੀ, ਬੁਰੀ ਹਾਲਤ, ਘਰ ਦੀ ਗ਼ਰੀਬੀ ਅਤੇ ਸੋਗੀ ਹਾਲਤ ਵੱਲ ਵੇਖੋ! ਭਰਾ ਜੀ!! ਇਸ ਸਭ ਕਾਸ ਦਾ ਕਾਰਨ ਤੁਸੀਂ ਓ।"

"ਮੈਂ ਜੂਏ ਨੂੰ ਸਦਾ ਵਾਸਤੇ ਛੱਡ ਦੇਣਾ ਚਾਹੁੰਦਾ ਹਾਂ, ਪਰ ਹੱਟੀ ਪਾਉਣ ਵਾਸਤੇ ਰਾਸ ਮੇਰੇ ਕੋਲ ਨਹੀਂ।"

"ਭੈਣ ਜੀ, ਝੂਠ ਬੋਲਦੇ ਹਨ। ਇਨ੍ਹਾਂ ਨੇ ਜੂਆ ਨਹੀਂ ਛਡਣਾ, ਅੱਗੇ ਕਈ ਵੇਰਾਂ ਭਾਬੋ ਨੂੰ ਇਸ ਤਰ੍ਹਾਂ ਆਖ ਕੇ ਰੁਪੈ ਲੈ ਲੈਂਦੇ ਰਹੇ ਨੇ" ਪਾਰੋ ਬੋਲਣੋਂ ਨਾ ਰਹਿ ਸਕੀ। ਗੋਮਤੀ ਨੇ ਉਸ ਨੂੰ ਅੱਖਾਂ ਦੀ ਝਿੜਕ ਦਿੱਤੀ

"ਜੇ ਕੋਈ ਰਾਸ ਪਾ ਦੇਵੇ ਤਾਂ ਹੱਟੀ ਤੇ ਬੈਠੋਗੇ ?"

"ਹਾਂ ਜੀ।"

ਸ਼ਿਵ ਦਿਆਲ ਉੱਠ ਕੇ ਬੈਠ ਗਿਆ। ਉਸ ਨੂੰ ਇੰਜ ਪ੍ਰਤੀਤ ਹੋਇਆ ਕਿ ਜਿਵੇਂ ਚੰਗੇਰੀ ਕਿਸਮਤ ਦੇ ਕੜਛੇ ਉਸ ਦੀ ਝੋਲੀ ਵਿਚ ਪਲਟੇ ਜਾਣ ਲੱਗੇ ਹਨ।

"ਕੀ ਜੂਆ, ਸ਼ਰਾਬ, ਅਫ਼ੀਮ ਜਾਂ ਹੋਰ ਵੀ ਜੋ ਅਮਲ ਹੈ, ਉਸ ਨੂੰ ਛੱਡ ਦਿਓਗੇ ?"

"ਜੂਆ, ਹਾਂ ਜੂਆ ਛੱਡ ਸਕਦਾ ਹਾਂ। ਸ਼ਰਾਬ ਨਹੀਂ ਪੀਵਾਂਗਾ, ਪਰ 'ਫ਼ੀਮ ਤੇ ਚਾਹ, ਇਹ ਦੋਵੇਂ ਚੀਜ਼ਾਂ ਛੱਡਣੀਆਂ ਮੁਸ਼ਕਲ ਹਨ। ਮੇਰੇ ਹੱਡੀਂ ਰਚ ਗਈਆਂ ਨੇ। ਮੈਂ ਜੀਊਂਦਾ ਹੀ ਇਨ੍ਹਾਂ ਆਸਰੇ ਆਂ।"

"ਮਹੀਨੇ ਦੀ ਕਿੰਨੀ ਅਫ਼ੀਮ ਖਾਂਦੇ ਓ ?"

"ਤਿੰਨ ਤੋਲੇ ?"

"ਕੀ ਇੱਕ ਤੋਲੇ ਤੇ ਗੁਜ਼ਾਰਾ ਕਰ ਲਓਗੇ ?"

"ਮੁਸ਼ਕਲ ਨਾਲ ਹੀ।"

"ਔਖੇ ਸੌਖੇ ਹੋ ਕੇ ?"

"ਹੱਛਾ।"

"ਜੇ ਸੱਚ-ਮੁਚ ਬਚਨ ਦਿਓ ਕਿ ਜੂਆ ਕਦੀ ਨਹੀਂ ਖੇਡੋਗੇ, ਸ਼ਰਾਬ ਨਹੀਂ ਪੀਓਗੇ, ਬੁਰੀ ਸੰਗਤ ਵਿਚ ਨਹੀਂ ਬੈਠੋਗੇ, 'ਫ਼ੀਮ ਇੱਕ ਤੋਲਾ ਮਹੀਨਾ ਖਾ ਕੇ, ਹੌਲੀ ਹੌਲੀ ਉਸ ਨੂੰ ਇਕ ਦਿਨ ਜ਼ਰੂਰ ਛੱਡ ਦਿਓਗੇ ਅਤੇ ਗੋਮਤੀ ਨੂੰ ਕਦੀ ਨਹੀਂ ਮਾਰੋਗੇ ਤਾਂ ਮੈਂ ਤੁਸਾਂ ਨੂੰ ਹਟੀ ਪਾਉਣ ਵਾਸਤੇ ਰਾਸ ਦਿੰਦੀ ਹਾਂ।"

ਗੋਮਤੀ ਨੇ ਚੁਪ-ਚਾਪ ਬੈਠਿਆਂ ਸ਼ੀਲਾ ਦੀ ਸਾਰੀ ਗਲ-ਬਾਤ ਸੁਣੀ। ਸ਼ਿਵ ਦਿਆਲ ਦੇ ਮੱਥੇ ਉਤੇ ਤ੍ਰੇਲੀ ਆਈ ਤੇ ਉਸ ਦੀਆਂ ਅੱਖਾਂ ਜਲ ਨਾਲ ਭਰ ਗਈਆਂ।

"ਮੈਂ ਬਚਨ ਦਿੰਦਾ ਆਂ।"

' ਇਸ ਤਰ੍ਹਾਂ ਨਹੀਂ !"

"ਹੋਰ ਕਿਸ ਤਰ੍ਹਾਂ ?"

ਸ਼ੀਲਾ ਨੇ ਪਾਰੋ ਨੂੰ ਕੋਲ ਸੱਦਿਆ ਤੇ ਬੋਲੀ, "ਇਸ ਦੇ ਸਿਰ ਤੇ ਹੱਥ ਰੱਖ ਕੇ ਬਚਨ ਦਿਓ ।

"ਮੇਰੀ ਬੱਚੀ ! ਮੇਰੀ ਪਾਰੋ ! ਬੀਬੀ ਜੀ, ਇਹ ਕੀ ?" ਗੋਮਤੀ ਤ੍ਰੱਬਕ ਕੇ ਧਰਤੀ ਤੋਂ ਉੱਠ ਬੈਠੀ ਤੇ ਸ਼ੀਲਾ ਦੇ ਲਾਗੇ ਹੋ ਕੇ ਬੋਲੀ। ਉਸ ਦਾ ਇੱਕ ਹੱਥ ਪਾਰੋ ਦੇ ਡੌਲੇ ਉਤੇ ਸੀ।

"ਜੇ ਤੇਰੀ ਧੀ ਹੈ, ਤੇ ਤਾਂ ਉਸ ਦੀ ਵੀ ਧੀ ਹੈ । ਉਸ ਦੀ ਛਾਤੀ ਵਿਚ ਵੀ ਦਿਲ ਹੈ ਤੇ ਦਿਲ ਵਿਚ ਪਿਆਰ । ਤੇਰੀ ਪਾਰੋ ਦਾ ਵਾਹਿਗੁਰੂ ਰਾਖਾ ਹੈ। ਕੋਈ ਚਿੰਤਾ ਨਾ ਕਰ", ਸ਼ੀਲਾ ਨੇ ਗੋਮਤੀ ਨੂੰ ਉੱਤਰ ਦਿਤਾ।

"ਨਹੀਂ ਬੀਬੀ ਜੀ, ਮੈਂ ਨੰਗੀ ਭੁਖੀ ਚੰਗੀ, ਪਰ ਮੈਂ ਪਾਰੋ ਦੇ ਸਿਰ ਤੇ ਹੱਥ ਰਖਾ ਕੇ ਇਨ੍ਹਾਂ ਕੋਲੋਂ ਬਚਨ ਨਹੀਂ ਲੈਣ ਦਿੰਦੀ। ਇਨ੍ਹਾਂ ਦਾ ਬਚਨ ਮੇਰੇ ਅੱਥਰੂਆਂ ਦੇ ਸੁਕਣ ਤੋਂ ਪਹਿਲਾਂ ਖ਼ਤਮ ਹੋ ਸਕਦਾ ਹੈ। ਮੇਰੀ ਪਾਰੋ !" ਇਹ ਆਖਦਿਆਂ ਹੋਇਆਂ ਗੋਮਤੀ ਨੇ ਪਾਰੋ ਨੂੰ ਆਪਣੀ ਛਾਤੀ ਨਾਲ ਲਾ ਲਿਆ ।

ਸ਼ਿਵ ਦਿਆਲ ਦੀਆਂ ਅੱਖਾਂ ਨੀਵੀਆਂ ਰਹੀਆਂ। ਉਸ ਨੂੰ ਥੋੜ੍ਹਾ ਜਿਹਾ ਗਿਆਨ ਹੋਇਆ ਕਿ ਉਹ ਕੀ ਹੈ ? ਗੋਮਤੀ ਨੂੰ ਵੀ ਯਕੀਨ ਹੈ ਕਿ ਉਸ ਦਾ ਪਤੀ, ਉਸ ਨੂੰ ਸਦਾ ਧੋਖੇ ਦੇਣ ਵਾਲਾ ਹੈ।

"ਗੋਮਤੀ, ਕੋਈ ਚਿੰਤਾ ਨਹੀਂ, ਮੈਂ ਹੱਟੀ ਦੀ ਰਾਸ ਦੇ ਦਿਆਂਗੀ ਭਾਵੇਂ ਇਹ ਬਚਨ ਤੋਂ ਫਿਰ ਕੇ ਉਸ ਨੂੰ ਗੁਆ ਦੇਣ, ਪਰ ਮੈਂ ਭਗਾ ਜੀ ਹੁਰਾਂ ਨੂੰ ਆਪਣੀ ਕਿਸਮਤ ਦਾ ਪ੍ਰਤਾਵਾ ਕਰਾਣ ਵਾਸਤੇ ਇੱਕ ਵੇਰਾਂ ਮੌਕਾ ਦੇਣਾ ਚਾਹੁੰਦੀ ਹਾਂ", ਇਨ੍ਹਾਂ ਵਾਕਾਂ ਨੂੰ ਕਹਿੰਦਿਆਂ ਸ਼ੀਲਾ ਦਾ ਸਾਰਾ ਸਰੀਰ ਕੰਬਿਆ। ਉਸ ਦੀ ਆਤਮਾ ਨੇ ਅਵਾਜ਼ ਦਿੱਤੀ, "ਸ਼ੀਲਾ, ਤੂੰ ਸੱਚ ਮੁਚ ਚੰਗਾ ਕੰਮ ਕਰਨ ਲਗੀ ਹੈਂ ।"

ਗੋਮਤੀ ਦਾ ਹੱਥ ਪਾਰੋ ਦੇ ਡੋਲੇ ਤੋਂ ਆਪਣੇ ਆਪ ਹੀ ਖਿਸਕ ਗਿਆ ਤੇ ਉਹ ਇੱਕ ਦਮ ਸ਼ੀਲਾ ਦੇ ਪੈਰਾਂ ਉਤੇ ਡਿੱਗ ਪਈ। ਡਿਗਦਿਆਂ ਹੋਇਆਂ ਬੜੀ ਕੰਬਦੀ ਅਵਾਜ਼ ਵਿਚ ਉਸ ਦੀ ਜ਼ਬਾਨੋਂ ਨਿਕਲਿਆ, "ਸ਼ੀਲਾ, ਤੂੰ ਦੇਵੀ ਹੈਂ।"

## ੧੧

ਜਿਵੇਂ ਬੱਚਾ ਬਲ ਰਹੀ ਅੱਗ ਨੂੰ ਦੂਰੋਂ ਦੇਖ ਕੇ ਕੋਈ ਸੁੰਦਰ ਤੇ ਚੰਗੀ ਚੀਜ਼ ਸਮਝਦਾ ਹੋਇਆ ਜਾ ਫੜਦਾ ਹੈ ਪਰ ਹੱਥ ਦੇ ਸੜ ਜਾਣ ਨਾਲ ਬਹੁਤ ਦੁਖੀ ਹੁੰਦਾ ਹੈ ਤਿਵੇਂ ਹੀ ਸਰਦਾਰ ਸੁਖਦੇਵ ਸਿੰਘ ਨੂੰ ਪਹਿਲਾਂ ਪਹਿਲਾਂ ਤਾਂ ਰਾਜ ਬੜੀ ਸੁੰਦਰ, ਸੁਚੱਜੀ, ਮਿਠ-ਬੋਲੀ, ਪਿਆਰ-ਭਿੱਜੀ ਅਤੇ ਸਿਆਣੀ ਪੜ੍ਹੀ ਲਿਖੀ ਜੀਵਨ-ਸਾਥਣ ਪ੍ਰਤੀਤ ਹੋਈ, ਪਰ ਸੀ ਉਹ ਨਿਰੀ ਅੱਗ। ਅੱਗ ਨੇ ਥੋੜੇ ਸਮੇਂ ਵਿਚ ਹੀ ਆਪਣੀ ਅਸਲੀਅਤ ਦਸ ਦਿੱਤੀ। ਹਿਕ ਨਾਲ ਲੱਗ ਕੇ ਜਿਥੇ ਉਹ ਨਿੱਘ ਤੇ ਅਨੰਦ ਦਾ ਝੂਟਾ ਦਿੰਦੀ ਜਾਪਦੀ ਸੀ, ਉਥੇ ਹੁਣ ਉਸ ਦੀ ਛੁਹ ਤਾਂ ਇੱਕ ਪਾਸੇ ਰਹੀ, ਉਸ ਨੂੰ ਦੇਖਦਿਆਂ ਹੀ ਗੁਸੇ ਅਤੇ ਘਿਰਣਾ ਨਾਲ ਕੰਬਣੀ ਛਿੜ ਪੈਂਦੀ ਸੀ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਰਾਜ ਪੜ੍ਹੀ ਲਿਖੀ ਸੀ, ਸੁੰਦਰ ਤੇ ਜੁਆਨ ਸੀ, ਮਿਠ-ਬੋਲੀ ਅਤੇ ਕਮਾਲ ਦੀ ਗਾਇਕਾ ਸੀ, ਪਰ ਉਸ ਪਾਸ ਨਿਰਮਲ ਆਤਮਾ ਨਹੀਂ ਸੀ। ਉਸ ਦਾ ਆਚਰਨ ਉੱਚਾ ਨਹੀਂ

ਸੀ। ਉਸ ਕੋਲ ਪੈਸੇ ਅਤੇ ਸਮੇਂ ਦਾ ਸੰਜਮ ਨਹੀਂ ਸੀ ਤੇ ਨਾ ਹੀ ਜੀਵਨ ਸਾਂਭਣ ਦੀ ਜਾਚ ਸੀ।

ਰਾਜ ਦੀ ਮਾਂ ਭਗਵੰਤ ਕੌਰ ਇਕ ਅਮੀਰ ਵਿਧਵਾ ਸੀ। ਉਸ ਨੇ ਦਾਜ ਵਿਚ ਕੋਠੀ ਦਿੱਤੀ, ਪਰ ਉਸ ਦੀ ਰਜਿਸਟ੍ਰੀ ਰਾਜ ਦੇ ਨਾਂ ਕਰਵਾਈ।ਇਸ ਵਿਚ ਲਿੱਖ ਦਿਤਾ ਕਿ ਇਹ ਆਪਣੀ ਮਰਜ਼ੀ ਨਾਲ ਜਿਵੇਂ ਚਾਹੇ, ਕੋਠੀ ਤੋਂ ਲਾਭ ਉਠਾ ਸਕਦੀ ਹੈ। ਸ਼ਾਦੀ ਦੇ ਇਕ ਮਹੀਨੇ ਪਿਛੋਂ ਸੁਖਦੇਵ ਸਿੰਘ ਨੇ ਰਾਜ ਦੇ ਆਖੇ ਲੱਗ ਕੇ ਆਪਣੇ ਮਕਾਨ ਵਿਚੋਂ ਸਾਰਾ ਸਮਾਨ ਚੁੱਕ ਕੇ ਕੋਠੀ ਵਿਚ ਲੈ ਆਂਦਾ। ਉਹ ਮਕਾਨ ਕਰਾਏ ਉਤੇ ਚਾੜ੍ਹ ਦਿੱਤਾ ਤੇ ਆਪ ਕੋਠੀ ਵਿਚ ਰਹਿਣ ਲੱਗ ਪਿਆ। ਕੋਠੀ ਅਤੇ ਕੋਠੀ ਦੇ ਬਾਗ਼ ਨੂੰ ਵੇਖ ਕੇ ਸੁਖਦੇਵ ਸਿੰਘ ਤੇ ਉਸ ਦੇ ਬੁੱਢੇ ਮਾਤਾ ਪਿਤਾ ਨੂੰ ਬਹੁਤ ਖ਼ੁਸ਼ੀ ਹੋਈ। ਇਕ ਨੌਕਰ ਦੀ ਥਾਂ ਚਾਰ ਪੰਜ ਨੌਕਰ ਰੱਖੇ ਗਏ। ਕਾਰ ਖ਼ਰੀਦੀ ਗਈ, ਪਰ ਉਸ ਦਾ ਡਰਾਈਵਰ ਨਾ ਰਖਿਆ ਗਿਆ ਕਿਉਂਕਿ ਰਾਜ ਆਪ ਉਸ ਨੂੰ ਚਲਾ ਸਕਦੀ ਸੀ, ਤੇ ਥੋੜ੍ਹੇ ਦਿਨਾਂ ਵਿਚ ਹੀ ਉਸ ਨੇ ਸੁਖਦੇਵ ਸਿੰਘ ਨੂੰ ਵੀ ਜਾਚ ਸਿਖਾ ਦਿਤੀ। ਰਾਜ ਅਤੇ ਉਸ ਦੀ ਮਾਂ ਦਾ ਮੇਲ-ਮਿਲਾਪ ਬੜੀ ਅਮੀਰ ਜਮਾਤ ਨਾਲ ਸੀ, ਇਸ ਲਈ ਸੁਖਦੇਵ ਸਿੰਘ ਦੀ ਵਕਾਲਤ ਚਮਕ ਉਠੀ। ਬਹੁਤੀ ਫ਼ੀਸ ਦੇਣ ਵਾਲੇ ਮੁਅਕਲ ਆਉਣ ਲੱਗੇ। ਜਿਥੇ ਇਕ ਮੁਨਸ਼ੀ ਸੀ ਉਥੇ ਦੋ ਹੋ ਗਏ। ਪਰ ਸਭ ਤੋਂ ਵਡੀ ਤਬਦੀਲ ਇਹ ਹੋਈ ਕਿ ਜਿਥੇ ਸੁਖਦੇਵ ਸਿੰਘ ਤੇ ਸ਼ੀਲਾ ਪਹਿਲਾਂ ਕੇਵਲ ਦੋ ਜੀਅ ਇਕੱਠੇ ਰੋਟੀ ਖਾਣ ਦੇ ਆਦੀ ਸਨ, ਹੁਣ ਦੋਵੇਂ ਵੇਲੇ ਖਾਣ ਸਮੇਂ ਪੰਜ ਸਤ ਨੌਜਵਾਨ ਇਸਤ੍ਰੀ ਪੁਰਸ਼ ਜ਼ਰੂਰ ਸ਼ਾਮਲ ਹੁੰਦੇ।

ਸੁਖਦੇਵ ਸਿੰਘ ਦੇ ਮਾਤਾ-ਪਿਤਾ ਨੇ ਖਾਣੇ ਵਾਲੀ ਵੱਡੀ ਮੇਜ਼ ਤੇ ਬੈਠ ਕੇ ਕਦੀ ਖਾਣਾ ਨਾ ਖਾਧਾ। ਉਹ ਸਦਾ ਆਪਣੇ ਕਮਰੇ ਵਿਚ ਹੀ ਖਾਣਾ ਮੰਗਵਾ ਲੈਂਦੇ. ਪਛਮੀ ਤੇ ਨਵੀਨ ਢੰਗ ਉਨ੍ਹਾਂ ਨੂੰ ਚੰਗਾ ਨਹੀਂ ਸੀ ਲੱਗਦਾ।

ਕੋਠੀ ਵਿਚ ਹੀ ਸ਼ਾਮ ਨੂੰ ਟੈਨਸ ਖੇਡਿਆ ਜਾਂਦਾ। ਖੇਡਣ ਆਏ ਮਿਤਰਾਂ ਨੂੰ ਚਾਹ ਪਿਲਾਈ ਜਾਂਦੀ, ਤੇ ਉਨ੍ਹਾਂ ਨੂੰ ਖ਼ੁਸ਼ ਰੱਖਣ ਦਾ ਬੜਾ ਯਤਨ ਕੀਤਾ ਜਾਂਦਾ।

ਰਾਜ ਨੌਂ ਵਜੇ ਸੁੱਤੀ ਉਠਦੀ। ਚਾਹ ਪੀ ਕੇ ਟਹਿਲਦੀ ਅਤੇ ਨਹਾ ਕੇ ਕੰਘੀ-ਪਟੀ ਕਰਨ ਤੇ ਆਪਣੇ ਆਪ ਨੂੰ ਸੁਆਰਨ ਸਿਕਰਨ ਵਿਚ ਘੰਟੇ ਬਿਤਾ ਦਿੰਦੀ। ਬਾਰ੍ਹਾਂ ਵਜੇ ਦੀ ਰੋਟੀ ਖਾਣ ਤੋਂ ਪਹਿਲਾਂ ਅੱਠ ਸਤ ਚਿਠੀਆਂ ਮਿਤਰਾਂ ਤੇ ਸਹੇਲੀਆਂ ਨੂੰ ਲਿਖਦੀ ਤੇ ਰੋਟੀ ਖਾ ਕੇ ਕੋਈ ਨਾਵਲ ਪੜ੍ਹਨ ਲੈ ਬਹਿੰਦੀ। ਨਾਵਲ ਪੜ੍ਹਦੀ ਸੌਂ ਜਾਂਦੀ ਤੇ ਚਾਰ ਸਾਢੇ ਚਾਰ ਵਜੇ ਜਾ ਉੱਠਦੀ। ਵਕੀਲ ਸਾਹਿਬ ਸਾਢੇ ਪੰਜ ਕੁ ਵਜੇ ਕਚਹਿਰੀਓਂ ਮੁੜਦੇ। ਉਸ ਦੇ ਆਉਂਦਿਆਂ ਨੂੰ ਚਾਹ ਵਾਲੀ ਮੇਜ਼ ਲਾਗੇ ਬੈਠੀ ਹੁੰਦੀ। ਕਈ ਵੇਰਾਂ ਕੋਈ ਨਾ ਕੋਈ ਓਪਰਾ ਗਭਰੂ ਉਸ ਕੋਲ ਸੋਫ਼ੇ ਉਤੇ ਬੈਠਾ ਗੱਲਾਂ ਕਰ ਰਿਹਾ ਹੁੰਦਾ। ਸੁਖਦੇਵ ਸਿੰਘ ਦੇ ਪੁਛਣ ਤੇ ਦਸਦੀ ਕਿ ਇਹ ਉਸ ਦੀ ਮਾਸੀ ਦਾ ਪੁੱਤ ਭਰਾ ਹੈ, ਉਸ ਦੀ ਸਹੇਲੀ ਦਾ ਭਰਾ ਹੈ ਜਾਂ ਉਸ ਦੇ ਮਾਮੇ ਦਾ ਪੁੱਤਰ ਹੈ। ਸ਼ਾਮ ਸੁੰਦਰ ਨਾਂ ਦਾ ਗਭਰੂ ਤਾਂ ਕਈ ਵੇਰਾਂ ਜਿਉਂ ਦਸ ਵਜੇ ਆਉਂਦਾ, ਸ਼ਾਮ ਨੂੰ ਪੰਜ ਛੇ ਵਜੇ ਜਾਂਦਾ। ਅੱਠ ਅੱਠ ਘੰਟੇ ਗੱਲਾਂ ਕਰਦੇ ਰਹਿੰਦੇ। ਦਿਨ ਮੁਕ ਜਾਂਦਾ ਪਰ ਉਨ੍ਹਾਂ ਦੀਆਂ ਗੱਲਾਂ ਨਾ ਮੁਕਦੀਆਂ। ਟੈਨਸ ਖੇਡਣ ਤੋਂ ਵੇਹਲੀ ਹੋ ਕੇ ਰਾਜ ਕਪੜੇ ਬਦਲ ਲੈਂਦੀ। ਕਾਰ ਲੈ ਕੇ ਇਕੱਲੀ ਹੀ ਹਵਾ ਭੱਖਣ ਚਲੀ ਜਾਂਦੀ ਤੇ ਨੌਂ ਦਸ ਵਜੇ ਮੁੜਦੀ। ਕਈ ਵੇਰਾਂ ਯਾਰ੍ਹਾਂ ਬਾਰ੍ਹਾਂ ਵੀ ਵਜ ਜਾਂਦੇ। ਸੁਖਦੇਵ ਦੇ ਪੁਛਣ ਤੇ ਆਖ ਦਿੰਦੀ, "ਨਿਰਮਲਾ ਭੈਣ ਮਿਲ ਗਈ ਸੀ, ਉਸ ਨਾਲ ਪਿਕਚਰ ਵੇਖਣ ਚਲੀ ਗਈ। ਅੱਜ ਸਾਡੀ 'ਇਸਤ੍ਰੀ ਸੁਧਾਰ ਸਭਾ' ਦੀ ਮੀਟਿੰਗ ਸੀ ਜਾਂ ਬਾਲਗ ਵਿਦਿਆ ਐਸੋਸੀਏਸ਼ਨ ਦੀ ਚੋਣ ਹੋਣੀ ਸੀ। ਆਪਣੇ ਭਲੇ ਬੁਰੇ ਦੀ ਜ਼ਿਮੇਵਾਰ ਮੈਂ ਹਾਂ, ਤੁਸਾਂ ਨੂੰ ਸ਼ੱਕ ਨਹੀਂ ਕਰਨਾ ਚਾਹੀਦਾ।" ਇਹ ਉੱਤਰ ਸੁਣ ਕੇ ਉਹ ਚੁੱਪ ਹੋ ਜਾਂਦਾ।

ਸ਼ਾਮ ਦੇ ਸੱਤ ਵਜੇ ਸਨ, ਸੁਖਦੇਵ ਸਿੰਘ ਆਪਣੇ ਦਫ਼ਤਰ ਵਿਚ

ਉਦਾਸ-ਚਿਤ ਬੈਠਾ ਹੋਇਆ ਸੀ। ਉਸ ਦੇ ਅੱਗੇ ਤਾਜ਼ੀਰਾਤ ਹਿੰਦ, ਏ. ਆਈ. ਆਰ. ਦੀਆਂ ਦੋ ਜਿਲਦਾਂ ਅਤੇ ਕੁਝ ਹੋਰ ਕਿਤਾਬਾਂ ਪਈਆਂ ਸਨ। ਇਕ ਕਤਲ ਦੇ ਮੁਕੱਦਮੇ ਦੀ ਤਿਆਰੀ ਕਰਨ ਵਾਸਤੇ ਉਹ ਬੈਠਾ ਸੀ, ਪਰ ਤਿਆਰੀ ਨਾ ਕਰ ਸਕਿਆ।

ਸੁਖਦੇਵ ਸਿੰਘ ਦੀ ਉਦਾਸੀ ਦਾ ਕਾਰਨ ਇਹ ਸੀ ਕਿ ਇਕ ਬੁੱਢੇ ਵਕੀਲ ਨੇ ਕਿਸੇ ਦੀ ਜ਼ਬਾਨੀ ਜੋ ਕਹਾਣੀ ਰਾਜ ਦੇ ਜੀਵਨ ਬਾਰੇ ਸੁਣੀ ਸੀ, ਉਹ ਸੁਖਦੇਵ ਸਿੰਘ ਨੂੰ ਹੂਬਹੂ ਸੁਣਾ ਦਿਤੀ। ਕਹਾਣੀ ਦੇ ਅੰਤ ਵਿਚ ਸਮਝਾਇਆ, "ਇਕ ਜੁਆਨ ਇਸਤ੍ਰੀ ਨੂੰ ਐਨੀ ਖੁਲ੍ਹ ਨਹੀਂ ਦੇਣੀ ਚਾਹੀਦੀ, ਇਸ ਦਾ ਅੰਤ ਬਹੁਤ ਬੁਰਾ ਹੋਵੇਗਾ।" ਬੁੱਢੇ ਵਕੀਲ ਦੇ ਇਨ੍ਹਾਂ ਸ਼ਬਦਾਂ ਨੂੰ ਉਸ ਨੇ ਭੁਲਣ ਦੀ ਬੜੀ ਕੋਸ਼ਸ਼ ਕੀਤੀ ਪਰ ਉਹ ਭੁਲ ਨਾ ਸਕਿਆ। ਕੋਠੀ ਆਇਆ ਤਾਂ ਸਦਾ ਵਾਂਗ ਰਾਜ ਗੁੰਮ ਸੀ। ਕਿਸੇ ਨੌਕਰ ਅਤੇ ਸੁਖਦੇਵ ਸਿੰਘ ਦੀ ਮਾਂ ਨੇ ਉਸ ਦਾ ਕੋਈ ਪਤਾ ਨਾ ਦਿਤਾ ਕਿ ਉਹ ਕਿਥੇ ਗਈ ਹੈ ? ਸਿਰਫ ਇਹੋ ਕਿਹਾ ਗਿਆ ਕਿ ਬਾਰ੍ਹਾਂ ਵਜੇ ਕਾਰ ਲੈ ਕੇ ਇਕੱਲੀ ਚਲੀ ਗਈ ਸੀ।

ਸੁਖਦੇਵ ਸਿੰਘ ਸਿਰਫ ਇਕ ਪਿਆਲੀ ਚਾਹ ਦੀ ਪੀ ਕੇ ਦਫ਼ਤਰ ਵਿਚ ਆ ਗਿਆ ਸੀ। ਅਜੇ ਕੁਰਸੀ ਤੇ ਆ ਕੇ ਬੈਠਾ ਹੀ ਸੀ ਕਿ ਟੈਲੀਫ਼ੋਨ ਦੀ ਘੰਟੀ ਖੜਕੀ। ਉਸ ਨੇ ਰਸੀਵਰ ਚੁੱਕਿਆ ਤਾਂ ਅਗੋਂ ਅਵਾਜ਼ ਆਈ, "ਕੌਣ ਹਨ ?"

"ਤੁਸਾਂ ਕਿਨੂੰ ਮਿਲਣਾ ਹੈ ?" ਸੁਖਦੇਵ ਸਿੰਘ ਨੇ ਪੁਛਿਆ।

"ਰਾਜ ਜੀ ਨੂੰ।"

"ਉਹ ਏਥੇ ਨਹੀਂ।"

"ਉਹ ਕਿੱਥੇ ਨੇ ?"

"ਪਤਾ ਨਹੀਂ।"

"ਕਦੋਂ ਆਉਣਗੇ ?"

"ਪਤਾ ਨਹੀਂ, ਪਰ ਪੁਛਣ ਵਾਲੇ ਦਾ ਨਾਮ ਕੀ ਹੈ ?"

"ਜੀ, ਮੈਂ ਰਾਇਲ ਹੋਟਲ ਦਾ ਮੈਨੇਜਰ ਹਾਂ। ਏਥੇ ਮਿਸ ਗੋਬੀ, ਫਿਲਮ ਐਕਟ੍ਰੈਸ ਨੂੰ ਸ਼ਹਿਰ ਦੇ ਪਤਵੰਤੇ ਸੱਜਣਾਂ ਵਲੋਂ ਟੀ-ਪਾਰਟੀ ਦਿੱਤੀ ਜਾ ਰਹੀ ਹੈ। ਇਸ ਪਾਰਟੀ ਤੇ ਬੀਬੀ ਰਾਜ ਕੁਮਾਰੀ ਨੂੰ ਉਚੇਚਾ ਸਦਿਆ ਗਿਆ ਸੀ, ਪਰ ਅਜੇ ਤਕ ਪਹੁੰਚੇ ਨਹੀਂ। ਸਾਰੇ ਬੜੀ ਬੇ-ਤਾਬੀ ਨਾਲ ਉਡੀਕ ਕਰ ਰਹੇ ਹਨ।"

"ਪਾਰਟੀ, ਕੰਬਖ਼ਤ! ਪਾਰਟੀ!!" ਇਹ ਆਖ ਕੇ ਸੁਖਦੇਵ ਸਿੰਘ ਨੇ ਰਸੀਵਰ ਰੱਖ ਦਿੱਤਾ ਤੇ ਭਰਿਆ ਪੀਤਾ ਮੁੜ ਕੁਰਸੀ ਤੇ ਬੈਠ ਗਿਆ।

ਅਜੇ ਬੈਠੇ ਨੂੰ ਦੋ ਮਿੰਟ ਵੀ ਨਹੀਂ ਸਨ ਹੋਏ ਕਿ ਟੈਲੀਫ਼ੋਨ ਦੀ ਘੰਟੀ ਦਾ ਕਲੇਜਾ ਧੜਕਿਆ। ਟੈਲੀਫ਼ੋਨ ਵਲ ਅੱਖਾਂ ਲਾਲ ਕਰ ਕੇ ਸੁਖਦੇਵ ਸਿੰਘ ਨੇ ਦੇਖਿਆ। ਘੰਟੀ ਖੜਕਦੀ ਗਈ, ਉਹ ਵੇਖਦਾ ਰਿਹਾ ਤੇ ਕੁਰਸੀ ਤੋਂ ਨਾ ਉਠਿਆ।

"ਸ਼ਾਇਦ ਕਿਸੇ ਕੰਮ ਵਾਲੇ ਦੀ ਕਾਲ (ਸੱਦਾ) ਨਾ ਹੋਵੇ", ਇਹ ਖਿਆਲ ਕਰ ਕੇ ਉਹ ਉਠਿਆ ਤੇ ਟੈਲੀਫ਼ੋਨ ਕੋਲ ਜਾ ਕੇ ਉਸ ਨੇ ਰਸੀਵਰ ਨੂੰ ਚੁਕਿਆ ਤੇ ਬੋਲਿਆ:

"ਨੰਬਰ ੩੧੨।"

"ਰਾਜ ਕੁਮਾਰੀ ਜੀ ਹਨ?"

"ਨਹੀਂ।"

"ਕਿਥੇ ਗਏ ਨੇ?"

"ਢੱਠੇ ਖੂਹ ਵਿੱਚ" ਆਖ ਕੇ ਸੁਖਦੇਵ ਸਿੰਘ ਨੇ ਰਸੀਵਰ ਧਹਿੰ ਕਰਦਾ ਗੁੱਸੇ ਨਾਲ ਟੈਲੀਫ਼ੋਨ ਉਤੇ ਰੱਖ ਦਿੱਤਾ ਤੇ ਅਜੇ ਕੁਰਸੀ ਕੋਲ ਪਹੁੰਚਿਆ ਵੀ ਨਹੀਂ ਸੀ ਕਿ ਘੰਟੀ ਫਿਰ ਖੜਕੀ। ਕਾਹਲੀ ਨਾਲ ਪਿਛੇ ਮੁੜ ਕੇ ਉਸ ਨੇ ਰਸੀਵਰ ਹੇਠਾਂ ਰੱਖ ਦਿੱਤਾ। "ਕਲ ਟੈਲੀਫ਼ੋਨ ਦਾ ਵੀ ਖ਼ਾਤਮਾ ਕਰਾਂਗਾ 'ਰਾਜ ਕੁਮਾਰੀ!' 'ਰਾਜ ਜੀ!!' ਬੱਸ ਇਸ ਨੂੰ ਹੀ ਸੱਦੇ ਆਉਂਦੇ ਹਨ", ਗੁੱਸੇ ਨਾਲ ਦੰਦੀਆਂ ਪੀਸਦਾ ਉਹ ਬੁੜਬੁੜਾ ਰਿਹਾ ਸੀ ਤੇ ਕੁਰਸੀ ਉਤੇ ਆ ਬੈਠਾ।

"ਮੈਂ ਸ਼ਾਦੀ ਨਹੀਂ ਕਰਵਾਈ, ਬਰਬਾਦੀ ਖਰੀਦ ਲਈ ਹੈ", ਉਹ ਕਹਿ ਰਿਹਾ ਸੀ "ਸ਼ਾਇਦ ਬਰਬਾਦੀ ਹੀ ਨਹੀਂ, ਸਗੋਂ ਮੇਰੀ ਮੌਤ ਹੋ ਜਾਵੇ। ਜੇ ਮੌਤ ਨਾ ਹੋਈ ਤਾਂ ਪਾਗਲ ਜ਼ਰੂਰ ਹੋ ਜਾਵਾਂਗਾ।..........ਲੋਕ ਮੇਰੇ ਵਲ ਉਂਗਲਾਂ ਕਰਦੇ ਹਨ, ਮੇਰੀਆਂ ਹਰ ਥਾਂ ਗੱਲਾਂ ਹੁੰਦੀਆਂ ਨੇ।... ਸ਼ੀਲਾ! ਉਹ ਕਿੰਨੀ ਚੰਗੀ ਸੀ, ਕਚਹਿਰੀਓਂ ਆਉਂਦਾ ਸਾਂ, ਬੂਹੇ ਵਿਚ ਖਲੋਤੀ ਮੇਰਾ ਰਾਹ ਤੱਕਿਆ ਕਰਦੀ ਸੀ। ਹੱਸ ਕੇ ਮਿਲਦੀ, ਚਾਹ ਪਿਲਾਉਂਦੀ, ਹਾਲ ਚਾਲ ਪੁੱਛਦੀ, ਹਾਸੇ ਤੇ ਮੁਸਕ੍ਰਾਹਟ ਨਾਲ ਸਾਰੇ ਦਿਨ ਦਾ ਥਕੇਵਾਂ ਦੂਰ ਕਰ ਦਿੰਦੀ..........ਉਹ ਘਰੋਂ ਕਾਹਦੀ ਗਈ, ਮੇਰੀ ਖੁਸ਼ੀ ਨਾਲ ਲੈ ਗਈ।.........ਕਿਥੇ ਗਈ? ਮਰ ਗਈ ਕਿ ਜੀਉਂਦੀ ਹੈ? ਕੁਝ ਪਤਾ ਨਹੀਂ ਲੱਗਦਾ। ਜੇ ਪਤਾ ਲਗ ਜਾਏ ਤਾਂ ਮੈਂ ਖੁਦ ਜਾ ਕੇ ਮਿੰਨਤਾਂ ਤਰਲੇ ਕਰ ਕੇ ਲੈ ਆਵਾਂ। ਉਹ ਮੈਨੂੰ ਜ਼ਰੂਰ ਮੁਆਫ਼ ਕਰ ਦੇਵੇਗੀ। ਮੈਨੂੰ ਬੱਚੇ ਦੀ ਲੋੜ ਨਹੀਂ। ਮੈਂ ਇਸ ਚੁੜੇਲ ਤੋਂ ਛੁਟਕਾਰਾ ਪਾਉਣਾ ਚਾਹੁੰਦਾ ਹਾਂ।"

ਸੁਖਦੇਵ ਸਿੰਘ ਇਨ੍ਹਾਂ ਵਹਿਣਾਂ ਵਿਚ ਰੁੜ੍ਹਿਆ ਜਾ ਰਿਹਾ ਸੀ। ਉਹ ਸ਼ੀਲਾ ਨੂੰ ਅੱਜ ਦਿਲੋਂ ਯਾਦ ਕਰ ਰਿਹਾ ਸੀ। ਉਸ ਦੀਆਂ ਅੱਖਾਂ ਨਹੀਂ, ਸਗੋਂ ਦਿਲ ਰੋ ਰਿਹਾ ਸੀ। ਸ਼ੀਲਾ ਦੇ ਅਨੇਕਾਂ ਚਿੱਤਰ ਉਸ ਦੀਆਂ ਅੱਖਾਂ ਸਾਮ੍ਹਣੇ ਫਿਰ ਰਹੇ ਸਨ। ਸ਼ੀਲਾ ਨਾਲ ਸੁਖ ਤੇ ਪਿਆਰ ਦੇ ਬੀਤੇ ਸੱਤਾਂ ਸਾਲਾਂ ਦੇ ਇਕ ਇਕ ਦਿਨ ਉਸ ਨੂੰ ਯਾਦ ਆਉਣ ਲਗੇ। ਖ਼ੂਬੀਆਂ ਹੀ ਖ਼ੂਬੀਆਂ ਨਜ਼ਰ ਆਈਆਂ, ਕੋਈ ਬੁਰਿਆਈ ਨਾ ਦਿੱਸੀ।

ਓ ਸ਼ੀਲਾ, ਮੈਨੂੰ ਯਕੀਨ ਹੈ, ਤੇਰਾ ਦਿਲ ਸਿਲ-ਪੱਥਰ ਨਹੀਂ ਹੋਇਆ। ਤੂੰ ਜਿਥੇ ਹੈਂ, ਮੈਨੂੰ ਲਿਖ, ਸੁਨੇਹਾ ਭੇਜ, ਸੁਪਨੇ ਵਿਚ ਦਸ, ਮੈਂ ਤੈਨੂੰ ਜ਼ਰੂਰ ਮਿਲਣਾ ਚਾਹੁੰਦਾ ਹਾਂ", ਉਹ ਤਰਲੇ ਲੈਣ ਲੱਗਾ। ਉਸ ਕੋਲ ਪਛਤਾਵਾ ਸੀ। ਆਪਣੀ ਭੁਲ ਨੂੰ ਉਸ ਨੇ ਅੱਜ ਪ੍ਰਤੀਤ ਕੀਤਾ। ਦੋ ਸਾਲ ਨਵੀਂ ਸ਼ਾਦੀ ਕੀਤੀ ਨੂੰ ਹੋ ਗਏ, ਪਰ ਬੱਚੇ ਦਾ ਮੂੰਹ ਦਿੱਸਣ ਦੇ ਕੋਈ ਨਿਸ਼ਾਨ ਪ੍ਰਗਟ ਨਾ ਹੋਏ।

## ੧੨

"ਝੱਲਾ ! ਹੂੰ ਬੱਚੇ ਨੂੰ ਜਨਮ ਦੇ ਕੇ ਆਪਣੀ ਜੁਆਨੀ ਗੁਆ
ਬੈਠਾਂ ! ਵੇਖੀ ਜਾਵੇਗੀ, ਚਾਰ ਦਿਨ ਐਸ਼ ਕਰ ਕੇ, ਨਹੀਂ ਤੇ ਕੋਈ ਲੋੜ
ਹੀ ਨਹੀਂ।"

"ਪਰ ਭੈਣ ਜੀ, ਬੱਚੇ ਦਾ ਹੋਣਾ ਜਾਂ ਨਾ ਹੋਣਾ ਆਪਣੇ ਵਸ
ਦੀ ਗੱਲ ਤਾਂ ਨਹੀਂ।"

'ਵਸ ਦੀ ਗੱਲ ਕਿਉਂ ਨਹੀਂ ? ਸ਼ਹਿਰ ਡਾਕਟਰਾਂ ਨਾਲ
ਭਰੇ ਪਏ ਹਨ। ਪੜ੍ਹੀ ਲਿਖੀ ਇਸਤ੍ਰੀ ਸਮਝਦਾਰ ਹੈ, ਸੁਸਾਇਟੀ ਵਿਚ
ਮੂਵ ਕਰਨ ਵਾਲੀ (ਫਿਰਨ ਤੁਰਨ ਵਾਲੀ) ਇਸਤ੍ਰੀ ਸਭ ਕੁਝ ਜਾਣਦੀ
ਹੈ। ਬਰਥ-ਕੰਟਰੋਲ ਦੀ ਕਾਢ ਕਢ ਕੇ ਡਾਕਟਰਾਂ ਨੇ ਇਸਤ੍ਰੀ ਜਾਤੀ ਤੇ
ਬਹੁਤ ਉਪਕਾਰ ਕੀਤਾ ਹੈ।"

"ਤੁਸੀਂ ਫਿਰ ਬਰਥ-ਕੰਟਰੋਲ ਦੀ ਦੁਆਈ ਵਰਤਦੇ ਹੋਵੋਗੇ ?"

"ਹਾਂ, ਮੈਂ ਵਰਤਦੀ ਹਾਂ ਤੇ ਵਰਤਾਂਗੀ, ਕਿਉਂਕਿ ਮੈਨੂੰ ਸੁਸਾਇਟੀ

ਦੇ ਐਨੇ ਕੰਮ ਹਨ ਕਿ ਮੈਂ ਚਾਰ ਦਿਨ ਮੰਜੇ ਤੇ ਨਹੀਂ ਬੈਠ ਸਕਦੀ। ਨਾਲੇ ਬੱਚੇ ਨੂੰ ਜਨਮ ਦੇਣਾ ਮੌਤ ਨੂੰ ਅਵਾਜ਼ ਮਾਰਨੀ ਹੈ।"

ਉਪਰੋਕਤ ਗੱਲ-ਬਾਤ ਸੁਖਦੇਵ ਸਿੰਘ ਦੀ ਫੈਸ਼ਨੇਬਲ ਪਤਨੀ, ਰਾਜ ਅਤੇ ਨਿਰਮਲਾ (ਰਾਜ ਦੀ ਗੁਆਂਢਣ) ਵਿਚ ਹੋ ਰਹੀ ਸੀ। ਦੋਵੇਂ ਰਾਜ ਦੀ ਕੋਠੀ ਦੇ ਗੋਲ ਕਮਰੇ ਵਿਚ ਬੈਠੀਆਂ ਸਨ।

ਨਿਰਮਲਾ, ਅਮੀਰ ਖ਼ਾਨਦਾਨ ਦੀ ਲੜਕੀ ਤੇ ਨੂੰਹ ਸੀ। ਬੀ. ਏ. ਤਕ ਵਿਦਿਆ ਪ੍ਰਾਪਤ ਕਰਨ ਤੇ ਵੀ ਉਸ ਪਾਸ ਮਿਠਾਸ, ਹਮਦਰਦੀ, ਵਡਿਆਂ ਦਾ ਆਦਰ ਸਤਿਕਾਰ ਕਰਨ ਦਾ ਗੁਣ, ਬੱਚੇ ਪਾਲਣ ਪੋਸਣ ਦਾ ਚਾਅ ਤੇ ਪਤੀ-ਪਿਆਰ ਸੀ। ਉਹ ਹਰ ਇਕ ਗੱਲ ਸੰਜਮ ਨਾਲ ਕਰਦੀ ਸੀ। ਫੁਲਾਂ ਨਾਲੋਂ ਸੁੰਦਰ ਉਸ ਦੀ ਗੋਦੀ ਦ ਬਾਲ ਸਨ ਸੁਸਾਇਟੀ ਦੇ ਸੁਧਾਰ ਵਾਸਤੇ ਉਹ ਬੜਾ ਕੁਝ ਕਰਦੀ ਸੀ, ਪਰ ਕਿਸੇ ਹਦ ਵਿਚ। ਭਾਰਤ ਦੀ ਇਸਤ੍ਰੀ ਨੂੰ ਜਿੰਨੀ ਕੁ ਖੁਲ੍ਹ ਦੀ ਲੋੜ ਹੈ, ਉਨੀ ਕੁ ਉਹ ਵਰਤਦੀ ਸੀ।

ਸੁਖਦੇਵ ਸਿੰਘ ਦੀ ਮਾਤਾ ਜਦੋਂ ਵੀ ਰਾਜ ਦੀਆਂ ਆਪ-ਹੁਦਰੀਆਂ ਤੋਂ ਤੰਗ ਆਈ ਤਾਂ ਨਿਰਮਲਾ ਨੂੰ ਰਾਜ ਕੋਲ ਭੇਜਿਆ ਕਿ ਉਹ ਉਸ ਕੋਲੋਂ ਪੁਛੇ ਕਿ ਕੀ ਕਦੇ ਉਸ ਦੀ ਪੋਤੇ(ਬੱਚੇ)ਵਾਲੀ ਆਸ ਪੂਰੀ ਹੋਵੇਗੀ, ਜਿਸ ਕਰ ਕੇ ਸੁਚੱਜੀ ਤੇ ਨੇਕ ਨੂੰਹ ਸ਼ੀਲਾ ਨੂੰ ਉਨ੍ਹਾਂ ਨੇ ਘਰੋਂ ਧੱਕਾ ਦਿਵਾਇਆ ਹੈ। ਨਿਰਮਲਾ ਨੇ ਰਾਜ ਨਾਲ ਗੱਲ ਬਾਤ ਕਰ ਕੇ ਸਾਰਾ ਭੇਦ ਪਾ ਲਿਆ। ਉਸ ਨੂੰ ਬੜਾ ਦੁਖ ਹੋਇਆ। ਉਹ ਆਪ ਨੇਕ ਤੇ ਸੁਆਣੀ ਸੀ ਤੇ ਚਾਹੁੰਦੀ ਸੀ ਕਿ ਉਸ ਦਾ ਗੁਆਂਢ ਭੀ ਚੰਗਾ ਤੇ ਸੁਖੀ ਹੋਵੇ। ਇਸੇ ਲਈ ਉਹ ਰਾਜ ਨੂੰ ਸਿੱਖ-ਮੱਤ ਦੇਣ ਲਈ ਕੋਠੀ ਆਈ।

'ਭੈਣ ਰਾਜ! ਬੱਚੇ ਨੂੰ ਜਨਮ ਦੇਣਾ ਮੌਤ ਨੂੰ ਅਵਾਜ਼ ਨਹੀਂ ਮਾਰਨੀ, ਸਗੋਂ ਨਵੇਂ ਤੇ ਸੁਖ ਦੇਣ ਵਾਲੇ ਜੀਵਨ ਨੂੰ ਸੱਦਾ ਦੇਣਾ ਹੈ। ਦੌਲਤ ਨਾਲ ਸੰਸਾਰ ਦੀ ਹਰ ਇਕ ਵਸਤ ਖ਼ਰੀਦੀ ਜਾ ਸਕਦੀ ਹੈ, ਪਰ ਬੱਚਾ ਨਹੀਂ। ਅਤੇ ਬੱਚੇ ਬਿਨਾਂ ਇਸਤ੍ਰੀ ਨੂੰ ਸਚੀ ਖ਼ੁਸ਼ੀ ਪ੍ਰਾਪਤ ਨਹੀਂ ਹੋ ਸਕਦੀ। ਹੋਰ ਚਾਰ ਸਾਲ ਨੂੰ ਤੁਹਾਨੂੰ ਪਤਾ ਲੱਗੇਗਾ। ਮੈਨੂੰ ਜਿਥੋਂ ਤਕ

ਪਤਾ ਹੈ, ਵਕੀਲ ਸਾਹਿਬ ਦੀ ਤੁਹਾਡੇ ਨਾਲ ਨਵੀਂ ਸ਼ਾਦੀ ਸਿਰਫ਼ ਬੱਚੇ
ਖ਼ਾਤਰ ਸੀ। ਨਹੀਂ ਤੇ ਉਨ੍ਹਾਂ ਨੂੰ ਲੋੜ ਨਹੀਂ ਸੀ, ਕਿਉਂਕਿ ਸੁਣਿਆ
ਹੈ, ਉਨ੍ਹਾਂ ਦੀ ਪਹਿਲੀ ਇਸਤ੍ਰੀ ਸ਼ੀਲਾ ਬੜੀ ਨੇਕ, ਸੁਚੱਜੀ ਤੇ ਸੁੰਦਰ ਸੀ।
ਵਿਚਾਰੀ ਦਾ ਹੁਣ ਪਤਾ ਹੀ ਨਹੀਂ ਕਿ ਮਰ ਗਈ ਹੈ ਜਾਂ ਇਸੇ ਦੁਖ
ਵਿਚ ਹੀ ਕਿਤੇ ਘੁਲ ਰਹੀ ਹੈ।"

ਰਾਜ ਚੁਪ ਚਾਪ ਸੁਣਦੀ ਰਹੀ। ਉਸ ਦਾ ਧਿਆਨ ਗੱਲਾਂ ਵਿਚ
ਨਹੀਂ ਸੀ, ਸਗੋਂ ਉਸ ਦੀ ਸੁਰਤ ਤਾਂ ਕਿਸੇ ਹੋਟਲ ਦੇ ਕਮਰਿਆਂ ਵਿਚ
ਉੱਡੀ ਫਿਰਦੀ ਸੀ। ਉਹ ਤਾਂ ਕਿਸੇ ਨਾਚ-ਘਰ ਵਿਚ ਬੈਠਣ ਵਾਸਤੇ
ਸੀਟ ਟੋਲ ਰਹੀ ਸੀ, ਜਾਂ ਘੜੀ ਵਲ ਵੇਖ ਕੇ ਕੁੜ੍ਹ ਰਹੀ ਸੀ ਕਿ ਉਹ
ਚਾਰ ਕਿਉਂ ਨਹੀਂ ਵਜਾਉਂਦੀ। ਘੜੀ ਉਸ ਵਰਗੀ ਕਾਹਲੀ ਤੇ
ਬੇ-ਲਗਾਮ ਨਹੀਂ ਸੀ, ਉਹ ਤਾਂ ਸੰਜਮ ਨਾਲ ਚਲਣ ਲਈ ਨੇਮਾਂ ਦੇ
ਪੁਰਜ਼ਿਆਂ ਨਾਲ ਜੜ੍ਹੀ ਹੋਈ ਸੀ। ਜੀਵਨ ਉਹ ਹੈ, ਜੋ ਕਿਸੇ ਨੇਮ ਤੇ
ਸੰਜਮ ਵਿਚ ਬੱਝ ਕੇ ਚਲਦਾ ਹੈ। ਸੰਜਮ ਰਹਿਤ ਜੀਵਨ ਜੀਣ ਦਾ ਨਾਂ
ਹੀ ਪਾਪ ਤੇ ਕੁਕਰਮ ਹੈ।

ਸ਼ੀਲਾ ਦੀ ਵਡਿਆਈ ਨੇ ਰਾਜ ਦੇ ਕਲੇਜੇ ਨੂੰ ਪੱਛ ਲਾਇਆ।
ਉਹ ਘਿਰਣਾ ਤੇ ਗੁੱਸੇ ਨਾਲ ਉਤਾਵਲੀ ਹੋ ਕੇ ਬੋਲੀ, "ਨੇਕ ਹੀ ਸੀ
ਤਾਹੀਓਂ ਉਸੇ ਦਿਨ ਆਪਣੇ ਪ੍ਰੇਮੀ ਨਾਲ ਤੁਰ ਗਈ।"

"ਕਿਵੇਂ ਪਤਾ ਲੱਗਾ?"

"ਇਸ਼ਕ ਤੇ ਮੁਸ਼ਕ ਵੀ ਭਲਾ ਲੁਕੇ ਰਹਿੰਦੇ ਹਨ?"

"ਲੁਕੇ ਤਾਂ ਨਹੀਂ ਰਹਿੰਦੇ।"

"ਅੰਮ੍ਰਿਤਸਰ ਦਾ ਇਕ ਗਭਰੂ ਉਸ ਦਾ ਭਰਾ ਬਣਿਆ ਹੋਇਆ
ਸੀ, ਉਸ ਨਾਲ ਅਨੰਦ ਲੈ ਰਹੀ ਹੈ। ਹੁਣ ਦਿਲੀ ਵਿਚ ਕਿਤੇ ਰਹਿੰਦੇ
ਹਨ।"

ਸ਼ੀਲਾ ਬਾਰੇ ਰਾਜ ਦੀਆਂ ਗੱਲਾਂ ਸੁਣ ਕੇ ਨਿਰਮਲ ਕੁਝ
ਹੈਰਾਨ ਜਿਹੀ ਹੋ ਗਈ।

## ੧੩

"ਮੁਨਸ਼ੀ ਜੀ ਔਹ ਅੱਗ ਕਹੀ ਬਲ ਰਹੀ ਹੈ ?"

ਰਾਤ ਦੇ ਦਸ ਵਜੇ ਦਾ ਵੇਲਾ ਹੈ। ਮੱਸਿਆ ਦੀ ਕਾਲੀ ਰਾਤ ਦਾ ਹਨੇਰਾ ਚਾਰੇ ਪਾਸੇ ਛਾਇਆ ਹੋਇਆ ਹੈ। ਹੱਥ ਪਸਾਰਿਆਂ ਨਜ਼ਰ ਨਹੀਂ ਆਉਂਦਾ। ਫ਼ੀਰੋਜ਼ਪੁਰ ਸ਼ਹਿਰ ਦੇ ਪਰਲੇ ਪਾਰ...ਮੰਦਰ ਹਨੇਰੇ ਵਿਚ ਇਉਂ ਖਲੋਤਾ ਹੋਇਆ ਪ੍ਰਤੀਤ ਹੋ ਰਿਹਾ ਹੈ ਜਿਵੇਂ ਕੋਈ ਕਾਲਾ ਦਿਓ ਖਲੋਤਾ ਹੋਇਆ ਅਬਾਸੀਆਂ ਲੈ ਰਿਹਾ ਹੁੰਦਾ ਹੈ। ਉਸ ਮੰਦਰ ਦੇ ਨਾਲ ਹੀ ਦੋ-ਛੱਤੀ ਕੋਠੀ ਹੈ। ਉਸ ਕੋਠੀ ਨੂੰ ਵੇਲੇ ਕੁਵੇਲੇ ਆ ਕੇ ਰਹਿਣ ਵਾਸਤੇ ਸਰਦਾਰ ਕਲਿਆਨ ਸਿੰਘ ਨੇ ਕਰਾਏ ਉਤੇ ਲੈ ਕੇ ਰੱਖਿਆ ਹੋਇਆ ਹੈ। ਅੱਜ ਸਰਦਾਰ ਹੁਰੀਂ ਤਾਂ ਨਹੀਂ ਆਏ, ਪਰ ਮੁਨਸ਼ੀ ਜਗੀਰ ਸਿੰਘ ਹੁਰਾਂ ਨੇ ਇਸ ਨੂੰ ਅਬਾਦ ਕੀਤਾ ਹੋਇਆ ਹੈ। ਗਰਮੀਆਂ ਦੇ ਦਿਨ ਹੋਣ ਕਰ ਕੇ ਮੁਨਸ਼ੀ ਜੀ ਹੁਰਾਂ ਦਾ ਡੇਰਾ ਉਪਰਲੀ ਛੱਤ ਉਤੇ ਹੈ। ਉਹ ਇਕੱਲੇ ਨਹੀਂ ਹਨ। ਉਨ੍ਹਾਂ ਦੇ ਨਾਲ ਕ੍ਰਿਪਾਲ ਕੌਰ ਉਸਤਾਨੀ ਹੈ, ਜੋ ਸ਼ੀਲਾ ਕੋਲੋਂ ਘਰ (ਮੋਗੇ) ਜਾਣ ਦੀ ਛੁਟੀ ਲੈ ਕੇ

ਆਈ ਹੋਈ ਹੈ। ਘਰ ਤਾਂ ਅਜੇ ਨਹੀਂ ਪੁਜੀ ਪਰ ਫੀਰੋਜ਼ਪੁਰ ਆਈ ਨੂੰ ਅੱਜ ਦੂਜੀ ਰਾਤ ਹੈ।

ਨਿਸ਼ਾਤ ਟਾਕੀਜ਼ ਵਿਚੋਂ ਪਹਿਲੇ ਸ਼ੋ ਦੀ ਫਿਲਮ 'ਪ੍ਰਦੇਸੀ ਢੋਲਾ' ਵੇਖ ਕੇ ਆਏ ਹਨ। ਕੋਠੀ ਦੀ ਉਪਰਲੀ ਛਤ ਤੇ ਅੱਪੜਦੇ ਸਾਰ ਕ੍ਰਿਪਾਲ ਕੌਰ ਪੂਰਬੀ ਜੰਗਲੇ ਨਾਲ ਜਾ ਲੱਗੀ। ਉਸ ਨੇ ਜਿਉਂ ਹੀ ਸਾਹਮਣੇ ਦੇਖਿਆ ਤਾਂ ਥੋੜ੍ਹੀ ਵਿੱਥ ਉਤੇ ਉਸ ਨੂੰ ਅੱਗ ਬਲਦੀ ਦਿਖਾਈ ਦਿੱਤੀ।ਉਸ ਅੱਗ ਨੂੰ ਦੇਖ ਕੇ ਉਹ ਹੈਰਾਨ ਤੇ ਚਿੰਤਾਤੁਰ ਹੋ ਗਈ। ਹੈਰਾਨੀ ਵਿਚ ਉਸ ਨੇ ਪਿਛੇ ਮੁੜ ਕੇ ਦੇਖਿਆ ਤੇ ਮੁਨਸ਼ੀ ਨੂੰ ਪੁਛਿਆ ਜੋ ਖਾਣ ਪੀਣ ਦਾ ਸਾਮਾਨ ਮੰਜੇ ਉਤੇ ਰੱਖ ਕੇ ਆਪਣੇ ਉਦਾਲਿਓਂ ਕਪੜੇ ਲਾਹ ਰਿਹਾ ਸੀ।

"ਕੋਈ ਮੁਰਦਾ ਸੜ ਰਿਹਾ ਹੋਵੇਗਾ", ਮੁਨਸ਼ੀ ਨੇ ਉਥੋਂ ਹੀ ਉੱਤਰ ਦਿੱਤਾ।"

"ਇਥੇ ਸ਼ਮਸ਼ਾਨ ਭੂਮੀ ਹੈ ?" ਹਨੇਰੇ ਵਿਚ ਬਲ ਰਹੀ ਅੱਗ ਨੂੰ ਧਿਆਨ ਨਾਲ ਦੇਖਦੀ ਹੋਈ ਕ੍ਰਿਪਾਲ ਨੇ ਪੁਛਿਆ।"

"ਆਹੋ।"

ਸ਼ਮਸ਼ਾਨ-ਭੂਮੀ ਨੂੰ ਜਾ ਰਹੀ ਕਿਸੇ ਦੀ ਅਰਥੀ ਹਰ ਇਕ ਨੂੰ ਭੈ-ਭੀਤ ਕਰਦੀ ਹੈ ਅਤੇ ਸ਼ਮਸ਼ਾਨ-ਭੂਮੀ ਵਿਚ ਹੋ ਰਿਹਾ ਕਿਸੇ ਦਾ ਸਸਕਾਰ ਤਾਂ ਵਡਿਆਂ ਵਡਿਆਂ ਪੱਥਰ-ਦਿਲਾਂ ਨੂੰ ਕੰਬਾ ਦਿੰਦਾ ਹੈ। ਇਸਤ੍ਰੀ ਤਾਂ ਬਲਦੀ ਚਿਖਾ ਨੂੰ ਦੇਖ ਕੇ ਅੱਥਰੂ ਕੇਰੇ ਬਿਨਾਂ ਨਹੀਂ ਰਹਿ ਸਕਦੀ। ਕ੍ਰਿਪਾਲ ਨੇ ਇਕ ਦੋ ਮਨੁਖਾਂ ਦੀਆਂ ਮੌਤਾਂ ਹੁੰਦੀਆਂ ਵੇਖੀਆਂ ਸਨ,ਕਈਆਂ ਮੋਇਆਂ ਦੀਆਂ ਕਹਾਣੀਆਂ ਸੁਣੀਆਂ ਸਨ, ਪਰ ਹਨੇਰੀ ਰਾਤ ਵਿਚ ਚਿਖਾ ਬਲਦੀ ਨਹੀਂ ਸੀ ਵੇਖੀ। ਅੱਗ ਵਿਚੋਂ ਨਿਕਲ ਰਹੇ ਲੰਬੂ ਦੂਰ ਤਕ ਰੌਸ਼ਨੀ ਕਰਦੇ ਸਨ।ਉਹ ਰੋਸ਼ਨੀ ਕਈਆਂ ਨੂੰ ਉਹ ਵੇਲਾ ਯਾਦ ਕਰਾਉਂਦੀ ਸੀ, ਜਿਹੜਾ ਸਭ ਤੇ ਆਉਣਾ ਹੈ। ਕ੍ਰਿਪਾਲ ਉਸ ਵਲ ਦੇਖਦੀ ਰਹੀ ਤੇ ਦੇਖਦੀ ਹੋਈ ਘਬਰਾ ਗਈ। ਉਸ ਨੂੰ ਕੁਝ ਯਾਦ ਆਇਆ। ਉਸ ਨੇ ਆਪਣੇ ਵਲ ਦੇਖਿਆ, ਅਸਮਾਨ ਵਲ ਤੱਕਿਆ। ਨੀਲਾ ਅਸਮਾਨ

ਇਕ ਕਾਲਾ ਤੰਬੂ ਬਣਿਆ ਹੋਇਆ ਸੀ । ਉਸ ਵਿਚ ਤਾਰੇ ਚਮਕ ਰਹੇ ਸਨ ਉਸ ਨੂੰ ਪ੍ਰਤੀਤ ਹੋਇਆ, ਜਿਵੇਂ ਤਾਰੇ ਉਸ ਨੂੰ ਆਖ ਰਹੇ ਹਨ : "ਕ੍ਰਿਪਾਲ, ਤੂੰ ਗ਼ਲਤੀ ਕੀਤੀ, ਭੈਣ ਸ਼ੀਲਾ ਨਾਲ ਧੋਖਾ ਕੀਤਾ ਤੇ ਉਸ ਕੋਲ ਝੂਠ ਮਾਰ ਕੇ ਆਈ ਹੈਂ । ਤੂੰ ਆਪਣੇ ਆਪ ਨਾਲ ਧੋਖਾ ਕੀਤਾ । ਤੂੰ ਸਮਝਦੀ ਹੈਂ, ਤੇਰੇ ਕਰਮਾਂ ਨੂੰ ਕੋਈ ਨਹੀਂ ਵੇਖਦਾ, ਇਹ ਝੂਠ ਹੈ । ਉਹ ਪ੍ਰਮਾਤਮਾ ਸਭ ਦੇ ਚੰਗੇ ਮੰਦੇ ਕੰਮਾਂ ਨੂੰ ਵੇਖ ਰਿਹਾ ਹੈ। ਇਹੋ ਜਿਹੀ ਚਿਖਾ ਇਕ ਦਿਨ ਤੇਰੇ ਵਾਸਤੇ ਵੀ ਤਿਆਰ ਹੋਵੇਗੀ।"

ਮੁਨਸ਼ੀ ਜੀ ਦਾ ਭਾਰੀ ਹੱਥ ਕ੍ਰਿਪਾਲ ਦੇ ਖਬੇ ਮੋਢੇ ਉਤੇ ਆ ਟਿਕਿਆ। ਹੱਥ ਦੇ ਭਾਰ ਨਾਲ ਉਸ ਦੇ ਪੈਰ ਥਿੜਕ ਗਏ। ਪਰ ਅੱਖਾਂ ਬਲ ਰਹੀ ਚਿਖਾ ਤੇ ਹੀ ਗੱਡੀਆਂ ਰਹੀਆਂ। ਉਨ੍ਹਾਂ ਵਿਚ ਅੱਥਰੂ ਸਨ। ਦਿਲ ਵਿਚ ਪਛਤਾਵਾ ਤੇ ਡਰ ਸੀ।

"ਕ੍ਰਿਪਾਲ ਜੀ, ਨਾ ਵੇਖੋ ਇਹ ਚੰਦਰੀ ਝਾਕੀ। ਚਲੋ ਕੁਝ ਖਾਈਏ ਪੀਏ।"

"ਇਹ ਅੱਗ ਦੂਰ ਨਹੀਂ ਬਲ ਰਹੀ, ਸਗੋਂ ਮੇਰੇ ਨੇੜੇ ਹੈ । ਇਸ ਦੇ ਸੇਕ ਨਾਲ ਮੈਨੂੰ ਕੁਝ ਜਾਗ ਆ ਗਈ ਹੈ। ਮੈਨੂੰ ਜਾਪਦਾ ਹੈ, ਮੈਂ ਜੁਆਨੀ ਦੀ ਨੀਂਦ ਵਿਚ ਬੜੀ ਭਾਰੀ ਗ਼ਲਤੀ ਕਰ ਬੈਠੀ ਹਾਂ । ਉਸ ਗ਼ਲਤੀ ਨੇ ਸਭ ਕੁਝ ਲੁਟ ਲਿਆ ਹੈ।"

ਮੁਨਸ਼ੀ ਦੀ ਬਾਂਹ ਕ੍ਰਿਪਾਲ ਕੌਰ ਦੀ ਪਤਲੀ ਕਮਰ ਉਦਾਲੇ ਹੋ ਗਈ। ਦੋਵੇਂ ਇਕ ਦੂਜੇ ਦੇ ਬਹੁਤਾ ਨੇੜੇ ਹੋ ਗਏ । ਕ੍ਰਿਪਾਲ ਦੇ ਕਾਂਬੇ ਨੂੰ ਮੁਨਸ਼ੀ ਨੇ ਮਹਿਸੂਸ ਕੀਤਾ। ਦੂਸਰੇ ਹੱਥ ਨਾਲ ਉਸ ਦੀ ਠੋਡੀ ਨੂੰ ਫੜ ਕੇ ਉਹਦਾ ਮੂੰਹ ਆਪਣੇ ਵਲ ਮੋੜਦਾ ਹੋਇਆ ਬੋਲਿਆ, "ਤੇਰਾ ਕਿਸੇ ਕੁਝ ਨਹੀਂ ਲੁਟਿਆ, ਪਰ ਮੇਰਾ ਦਿਲ ਤੂੰ ਮੇਰੀ ਹਿੱਕ ਵਿਚੋਂ ਜ਼ਰੂਰ ਚੁਰਾ ਲਿਆ ਹੈ। ਮਿੱਠੀਆਂ ਗੱਲਾਂ ਨਾਲ ਮੈਨੂੰ ਕੀਲ ਲਿਆ ਈ। ਚਲ ਮੇਰੀ ਜਾਨ, ਪਿਆਰ ਦੀ ਗਲਵੱਕੜੀ ਪਾ ਕੇ ਇਸ ਚੰਦਰੀ ਝਾਕੀ ਨੂੰ ਭੁਲ ਜਾਈਏ। ਕੋਈ ਕੰਬਖਤ ਕੁਵੇਲੇ ਜਾਨ ਤੋੜ ਗਿਆ।" ਇਨ੍ਹਾਂ ਸ਼ਬਦਾਂ ਦੇ

ਨਾਲ ਹੀ ਕ੍ਰਿਪਾਲ ਦੇ ਕੰਬਦੇ ਬੁਲ੍ਹਾਂ ਨੂੰ ਮੁਨਸ਼ੀ ਨੇ ਚੁੰਮ ਲਿਆ।

ਇਸ ਚੁੰਮਣ ਨੇ ਕ੍ਰਿਪਾਲ ਨੂੰ ਵਧੇਰੇ ਹੋਸ਼ ਵਿਚ ਲਿਆਂਦਾ। "ਮੁਨਸ਼ੀ ਜੀ, ਮੈਨੂੰ ਛੱਡ ਦਿਓ, ਮੇਰਾ ਦਿਲ ਘਬਰਾ ਰਿਹਾ ਹੈ। ਮੈਂ ਏਥੇ ਰਾਤ ਨਹੀਂ ਰਹਿਣਾ, ਮੈਂ ਘਰ ਜਾਣਾ ਹੈ।"

"ਕ੍ਰਿਪਾਲ, ਪਾਗਲ ਹੋ ਗਈ ਏਂ, ਘਰ ਕਿੱਥੇ ? ਇਹ ਮੋਗਾ ਜਾਂ ਮਾਨ ਸਿੰਘ ਵਾਲਾ ਨਹੀਂ; ਫ਼ੀਰੋਜ਼ਪੁਰ ਸ਼ਹਿਰ ਹੈ, ਜਿਥੇ ਤੇਰਾ ਕੋਈ ਜਾਣੂ ਪਛਾਣੂ ਨਹੀਂ। ਮੁੜ ਉਹੋ ਕਲ੍ਹ ਵਾਲੀ ਜ਼ਿੱਦ।"

ਮੁਨਸ਼ੀ ਉਸ ਨੂੰ ਜੰਗਲੇ ਲਾਗਿਓਂ ਮੰਜੀ ਵਲ ਖਿੱਚ ਲਿਆਇਆ। ਉਹ ਬੋਲੀ ਗਈ, "ਸ਼ੀਲਾ ਠੀਕ ਆਖਦੀ ਸੀ, ਇਕ ਗ਼ਲਤੀ ਕਰਨ ਤੇ ਮਨੁੱਖ ਨੂੰ ਹੋਰ ਗ਼ਲਤੀਆਂ ਕਰਨੀਆਂ ਪੈਂਦੀਆਂ ਹਨ, ਝੂਠ ਬੋਲਣੇ ਪੈਂਦੇ ਹਨ ਤੇ ਕਈ ਵੇਰਾਂ ਮਰਨਾ ਪੈਂਦਾ ਹੈ।"

"ਮੰਜੇ ਉਤੇ ਬੈਠ ਜਾ, ਮੈਂ ਬਿਜਲੀ ਦਾ ਬਟਣ ਨੱਪਦਾ ਹਾਂ। ਰੋਟੀ ਖਾਈਏ ਤੇ ਘੁਟ ਪੀਵੀਏ। ਪੀਣ ਨਾਲ ਤੇਰਾ ਦਿਲ ਨਿਖਰ ਆਏਗਾ।"

ਕ੍ਰਿਪਾਲ ਮੰਜੇ ਦੇ ਲਾਗੇ ਖਲੋਤੀ ਰਹੀ, ਉਸ ਦੀਆਂ ਅੱਖਾਂ ਅੱਗੇ ਬਲ ਰਹੀ ਚਿਖਾ ਦਾ ਨਜ਼ਾਰਾ ਸੀ।

ਮੁਨਸ਼ੀ ਨੇ ਛੇਤੀ ਨਾਲ ਸਵਿਚ ਦਾ ਬਟਣ ਨੱਪਿਆ। ਬਿਜਲੀ ਦੇ ਬਲਬ ਨੇ ਸਾਰੀ ਛੱਤ ਉਤੇ ਦਿਨ ਚੜ੍ਹਾ ਦਿਤਾ। ਮੁਨਸ਼ੀ ਕ੍ਰਿਪਾਲ ਕੌਰ ਵਲ ਵੇਖ ਕੇ ਹੱਸ ਪਿਆ ਤੇ ਹੱਸਦਾ ਹੋਇਆ ਉਸ ਦੇ ਕੋਲ ਆ ਗਿਆ।

"ਬੈਠ ਜਾਹ ਸਰਕਾਰ ! ਵੇਖੋ ਮਿੱਠਾ ਮਾਲਟਾ ਕਿਸ ਤਰ੍ਹਾਂ ਸੈਨਤਾਂ ਮਾਰ ਰਿਹਾ ਹੈ। ਤੂੰ ਹਾੜੇ ਭਰ ਭਰ ਕੇ ਪਿਲਾਵੇਂਗੀ।

ਆਪਣੀ ਮਰਜ਼ੀ ਵਿਰੁਧ ਕ੍ਰਿਪਾਲ ਮੰਜੀ ਉਤੇ ਬੈਠ ਗਈ।

ਮੁਨਸ਼ੀ ਨੇ ਕੱਚ ਦੇ ਗਲਾਸ ਵਿਚ ਸ਼ਰਾਬ ਪਾਈ ਤੇ ਕ੍ਰਿਪਾਲ ਵੱਲ ਕਰ ਕੇ ਬੋਲਿਆ, "ਅੱਜ ਨਾਂਹ ਨਾ ਕਰੀਂ, ਤੇਰਾ ਚਿੱਤ ਖ਼ਰਾਬ ਹੈ, ਇਸ ਨਾਲ ਠੀਕ ਹੋ ਜਾਏਗਾ। ਦਾਰੂ ਸਮਝ ਕੇ ਘੁਟ ਭਰ ਲੈ।"

"ਵੇਖੋ ਮੁਨਸ਼ੀ ਜੀ, ਮੈਂ ਕਲ੍ਹ ਵੀ ਆਖਿਆ ਸੀ, ਅੱਜ ਵੀ ਆਖਦੀ

ਆਂ ਕਿ ਮੈਨੂੰ ਸ਼ਰਾਬ ਪੀਣ ਵਾਸਤੇ ਨ ਆਖੋ। ਮੈਂ ਇਹ ਨਹੀਂ ਪੀਣੀ।"

"ਕੀ ਤੂੰ ਮੇਰੇ ਨਾਲ ਪਿਆਰ ਨਹੀਂ ਕਰਦੀ ?"

'ਪਿਆਰ ਕਰਦੀ ਹਾਂ, ਕਰਾਂਗੀ, ਪਰ ਸ਼ਰਾਬ ਨਹੀਂ ਪੀਣੀ। ਮੈਂ ਸਾਰੀਆਂ ਤੁਸਾਂ ਦੀਆਂ ਮੰਨੀਆਂ ਹਨ, ਕੀ ਤੁਸੀਂ ਮੇਰੀ ਇੱਕ ਨਹੀਂ ਮੰਨਦੇ ?"

"ਤੂੰ ਗੱਡੀ ਵਿਚ ਆਉਂਦਿਆਂ ਆਖਿਆ ਸੀ ਨਾ, ਮੈਂ ਪੀ ਕੇ ਵੇਖਣੀ ਹੈ, ਇਸ ਦਾ ਸਰੂਰ ਕੈਸਾ ਹੁੰਦਾ ਏ !"

ਮੈਂ ਸਰਸਰੀ ਗਲ ਕੀਤੀ ਸੀ, ਫਿਰ ਵੀ ਮੈਂ ਉਸਤਾਨੀ ਹਾਂ। ਜੋ ਕੁਝ ਮੈਨੂੰ ਨਹੀਂ ਸੀ ਕਰਨਾ ਚਾਹੀਦਾ ਉਹ ਮੈਂ ਕਰ ਲਿਆ, ਪਰ ਸ਼ਰਾਬ ! ਇਹ ਮੈਂ ਸਗੋਂ ਤੁਸਾਂ ਨੂੰ ਵੀ ਆਖਦੀ ਹਾਂ ਨਾ ਪੀਆ ਕਰੋ। ਇਹ ਬਹੁਤ ਬੁਰੀ ਚੀਜ਼ ਹੈ।"

"ਲੈਕਚਰਾਂ ਦੀ ਲੋੜ ਨਹੀਂ, ਮੇਰੀ ਜਾਨ ਇਕ ਘੁਟ ਹੀ ਭਰ ਲੈ, ਗਲਾਸ ਨੂੰ ਬੁਲ੍ਹ ਹੀ ਲਾ ਦੇ, ਮੇਰਾ ਮਜ਼ਾ ਨਾ ਕਰਕਰਾ ਕਰ।"

"ਬਿਲਕੁਲ ਨਹੀਂ, ਮੈਂ ਬੁਲ੍ਹ ਵੀ ਨਹੀਂ ਲਾਉਣੇ, ਭਾਵੇਂ ਲੱਖ ਵੇਰਾਂ ਆਖੋ। ਮੈਂ ਸੱਚ ਆਖਦੀ ਆਂ ਜੇ ਸ਼ਰਾਬ ਪੀਣ ਲਈ ਤੰਗ ਕਰੋਗੇ ਤਾਂ ਸਦਾ ਵਾਸਤੇ ਮੈਂ ਤੁਸਾਂ ਕੋਲੋਂ ਦੂਰ ਹੋ ਜਾਵਾਂਗੀ।"

ਬਹੁਤ ਚਿਰ ਝਗੜਾ ਹੁੰਦਾ ਰਿਹਾ, ਪਰ ਕ੍ਰਿਪਾਲ ਨੇ ਸ਼ਰਾਬ ਨਾ ਪੀਤੀ। ਗਲਾਸ ਵਿਚਲਾ ਹਾੜਾ ਮੁਨਸ਼ੀ ਜੀ ਨੇ ਚਾੜ੍ਹ ਲਿਆ।

"ਲੌ ਕ੍ਰਿਪਾਲ ਜੀ, ਅੱਜ ਤੋਂ ਕਦੀ ਤੁਸਾਂ ਨੂੰ ਪੀਣ ਵਾਸਤੇ ਨਹੀਂ ਆਖਾਂਗਾ, ਭਾਵੇਂ ਇਹ ਦੈਵੀ ਰਤਨ ਹੈ ਤੇ ਇਸ ਨੂੰ ਦੇਵਤੇ ਪੀਂਦੇ ਆਏ ਹਨ।"

"ਪਰ ਹੁਣ ਤਾਂ ਪਸ਼ੂ ਪੀਂਦੇ ਹਨ। ਦੇਵਤੇ ਤਾਂ ਇਸ ਨੂੰ ਹੱਥ ਨਹੀਂ ਲਾਂਦੇ", ਕ੍ਰਿਪਾਲ ਨੇ ਉੱਤਰ ਦਿੱਤਾ।

ਦੋਹਾਂ ਨੇ ਇਕ ਥਾਲ ਵਿਚ ਰੋਟੀ ਖਾਣੀ ਸ਼ੁਰੂ ਕੀਤੀ। ਕੀਮਾ, ਮਾਸ, ਮਾਸ ਵਾਲੇ ਚੌਲ ਅਤੇ ਫੁਲਕੇ ਉਨ੍ਹਾਂ ਕੋਲ ਖਾਣ ਵਾਲੀਆਂ ਚੀਜ਼ਾਂ ਸਨ।

ਸੰਸਾਰ ਦੀਆਂ ਅੱਖਾਂ ਤੋਂ ਉਹਲੇ ਬੈਠੇ ਉਹ ਇਕ ਦੂਜੇ ਦੇ ਨੇੜੇ ਹੋ ਰਹੇ ਸਨ। ਪ੍ਰੀਤ ਦੀਆਂ ਗੰਢਾਂ ਪੱਕੀਆਂ ਕਰਨ ਦੇ ਕੌਲ ਹੋਏ।

ਸ਼ਰਾਬ ਦੇ ਅਸਰ ਨਾਲ ਮੁਨਸ਼ੀ ਨੀਮ ਪਾਗਲ ਜਿਹਾ ਹੋ ਕੇ ਇਕ ਮਦਾਰੀ ਬਣ ਗਿਆ ਤੇ ਕ੍ਰਿਪਾਲ ਕੌਰ ਉਸ ਦੀ ਕੱਠ-ਪੁਤਲੀ। ਉਹ ਕੱਠ-ਪੁਤਲੀ ਨੂੰ ਰਾਤ ਦੇ ਹਨੇਰੇ ਵਿਚ ਜਿਵੇਂ ਨਚਾਉਂਦਾ ਰਿਹਾ, ਤਿਵੇਂ ਉਹ ਨੱਚਦੀ ਰਹੀ।

## ੧੪

ਨਵੇਂ ਖਿਡੌਣਿਆਂ ਨਾਲ ਖੇਡੇ ਲੱਗ ਕੇ ਬੱਚੇ ਆਪਣੀਆਂ ਮਾਵਾਂ ਅਤੇ ਭੁੱਖ ਨੂੰ ਵੀ ਭੁਲ ਜਾਂਦੇ ਹਨ। ਫੁੱਲ ਅਤੇ ਬੱਚੇ ਜਗਤ-ਕਰਤਾ ਦੀ ਰੀਝ ਦਾ ਸਿੱਟਾ ਹਨ। ਇਹ ਦੋਵੇਂ ਨਵਾਂ ਜੀਵਨ ਤੇ ਖੇੜਾ ਦਿੰਦੇ ਹਨ।

ਸ਼ੀਲਾ ਨੇ ਮਾਪਿਆਂ, ਭੈਣ ਭਰਾਵਾਂ ਅਤੇ ਪਤੀ ਦੇ ਪਿਆਰ ਨੂੰ ਹਾਸਲ ਕੀਤਾ ਸੀ। ਜੀਵਨ ਦੇ ਚਵੀ ਸਾਲ ਉਸ ਨੇ ਸੁਖਾਂ ਦੇ ਪੰਘੂੜੇ ਵਿਚ ਕੱਟੇ ਸਨ। ਉਹ ਰਾਜ ਮਹੱਲ ਵਿੱਚੋਂ ਨਿਕਲ ਕੇ ਕੱਚੀ ਝੁੱਗੀ ਵਿਚ ਆ ਬੈਠੀ ਸੀ। ਪਤੀ, ਸੱਸ, ਸਹੁਰਾ ਅਤੇ ਗਲੀ ਦੀਆਂ ਗੁਆਂਢਣਾਂ ਨੂੰ ਸਬਰ ਦਾ ਇਕ ਘੁਟ ਭਰ ਕੇ ਛੱਡ ਆਈ ਸੀ। ਭਾਵੇਂ ਉਹ ਬਹੁਤ ਦ੍ਰਿੜ ਵਿਸ਼ਵਾਸ ਨਾਲ ਅਤੀਤ ਹੋ ਕੇ ਆਈ ਸੀ, ਫਿਰ ਵੀ ਉਸ ਦੀ ਹਿਕ ਵਿਚ ਧੜਕਦਾ

ਦਿਲ ਸੀ ਤੇ ਉਸ ਦਿਲ ਨੂੰ ਉਨ੍ਹਾਂ ਸਾਰਿਆਂ ਦੀ ਯਾਦ ਕਦੀ ਕਦੀ ਬੇਹਬਲ
ਕਰ ਦਿੰਦੀ ਸੀ। ਭੁਲ ਜਾਣ ਦਾ ਪ੍ਰਣ ਬੇਸ਼ਕ ਉਸ ਕੀਤਾ ਸੀ ਪਰ ਦਿਲ
ਕਦੇ ਨਾ ਕਦੇ ਬੇ-ਤਾਬ ਹੋ ਜਾਂਦਾ ਸੀ। "ਸ਼ੀਲਾ ਤੇਰੇ ਬੱਚਾ ਨਹੀਂ ਹੋ
ਸਕਦਾ", ਇਸ ਵਾਕ, ਜੋ ਇਕ ਅਣਿਆਲਾ ਤੀਰ ਬਣ ਕੇ ਇਸ ਦੇ ਨਰਮ
ਕਾਲਜੇ ਵਿਚ ਖੁਭਿਆ ਹੋਇਆ ਸੀ, ਦੀ ਪੀੜ ਕਦੇ ਕਦੇ ਇਸ ਨੂੰ ਜ਼ਰੂਰ
ਵਿਆਕਲ ਕਰਦੀ ਸੀ। ਰਾਤ ਦੀ ਇਕੱਲਤਾ ਵਿਚ ਕਈ ਵੇਰਾਂ ਇਹ
ਬਹੁਤ ਉਦਾਸ ਤੇ ਦੁਖੀ ਹੋ ਜਾਂਦੀ ਸੀ। ਉਸ ਉਦਾਸੀ ਤੇ ਦੁੱਖ ਨੂੰ ਦੂਰ
ਕਰਨ ਦਾ ਵੱਡਾ ਇਲਾਜ ਸ੍ਰੀ ਸੁਖਮਨੀ ਸਾਹਿਬ ਦਾ ਪਾਠ ਹੁੰਦਾ। ਰਤਾ
ਮਾਸਾ ਉਦਾਸੀ ਦਾ ਪ੍ਰਛਾਵਾਂ ਉਸ ਦੇ ਚਿਹਰੇ ਤੇ ਜੇ ਰਹਿ ਵੀ ਜਾਂਦਾ ਤਾਂ
ਸਵੇਰ ਹੋਣ ਤੇ ਜਿਉਂ ਹੀ ਸਕੂਲ ਦੀਆਂ ਨਿੱਕੀਆਂ ਨਿੱਕੀਆਂ ਭੋਲੀਆਂ
ਕੁੜੀਆਂ ਦੇ ਪੜ੍ਹਾਉਣ ਵਿਚ ਰੁਝਦੀ ਤਾਂ ਉਹ ਵੀ ਦੂਰ ਹੋ ਜਾਂਦਾ।

ਪਾਰੋ ਤੇ ਜੀਤ ਦੋਵੇਂ ਅਰੋਗ ਤੇ ਮਸੂਮ ਕੁੜੀਆਂ ਤਾਂ ਉਸ ਵਾਸਤੇ
ਸੱਚ ਮੁਚ ਦੋ ਜਾਨਦਾਰ ਖਡੌਣੇ ਸਨ, ਜਿਨ੍ਹਾਂ ਨਾਲ ਪਰਚ ਕੇ ਉਹ ਸੰਨਿ
ਆਸ ਦੇ ਦਿਨ ਕਟ ਰਹੀ ਸੀ। ਭਾਵੇਂ ਇਕ ਗ਼ਰੀਬ ਦੀ ਤੇ ਦੂਜੀ ਅਮੀਰ
ਦੀ ਧੀ ਸੀ; ਪਰ ਸ਼ਕਲ, ਭੋਲਾ ਪਣ, ਚਿਹਰੇ ਦੀ ਰੌਣਕ ਅਤੇ ਜ਼ਬਾਨ ਦੀ
ਮਿਠਾਸ ਦੋਹਾਂ ਦੀ ਇਕੋ ਜਿਹੀ ਸੀ। ਕਾਦਰ ਦੀ ਅੱਖ ਵਿਚ ਅਮੀਰ ਤੇ
ਗ਼ਰੀਬ ਵਾਸਤੇ ਇਕੋ ਜਿਹਾ ਸਤਿਕਾਰ ਹੈ। ਸ਼ੀਲਾ ਦੋਹਾਂ ਨੂੰ ਪਿਆਰਦੀ ਤੇ
ਪੜ੍ਹਾਉਂਦੀ। ਉਸ ਦੇ ਦਿਮਾਗ਼ ਵਿਚ ਕਦੀ ਇਹ ਫੁਰਨਾ ਨਹੀਂ ਸੀ ਫੁਰਿਆ
ਕਿ ਜੀਤ ਸਕੂਲ ਦੇ ਪ੍ਰਧਾਨ ਤੇ ਇਕ ਤਕੜੇ ਜ਼ਿਮੀਦਾਰ ਦੀ ਧੀ ਹੈ, ਇਸ ਨੂੰ
ਬਹੁਤਾ ਪੜ੍ਹਾਵਾਂ, ਬਹੁਤਾ ਪਿਆਰਾਂ ਤੇ ਸਤਿਕਾਰਾਂ ਅਤੇ ਪਾਰੋ ਗ਼ਰੀਬ ਦੀ
ਧੀ ਹੈ, ਉਸ ਨੂੰ ਲਾ-ਪ੍ਰਵਾਹੀ ਨਾਲ ਜਾਂ ਨਾ ਪੜ੍ਹਾਵਾਂ। ਉਸ ਕੋਲ ਵਿਤਕਰੇ
ਦੇ ਨਾ ਹੋਣ ਦਾ ਕਾਰਨ ਇਹ ਸੀ ਕਿ ਉਸ ਨੂੰ ਕੋਈ ਲਾਲਚ ਨਹੀਂ ਸੀ
ਉਸ ਦੀਆਂ ਸਾਰੀਆਂ ਜੀਵਨ-ਲੋੜਾਂ ਤਨਖਾਹ ਨਾਲ ਪੂਰੀਆਂ ਹੋ
ਜਾਂਦੀਆਂ ਸਨ। ਉਹ ਘਰੋਂ ਸਰਮਾਇਆ ਇਕੱਠਾ ਕਰਨ ਵਾਸਤੇ ਨਹੀਂ
ਸੀ ਆਈ। ਈਰਖਾ, ਘਿਰਣਾ, ਵਿਤਕਰਾ ਤੇ ਨਿਰਾਸਤਾ ਉਥੇ ਹੁੰਦੇ

ਜਿਥੇ ਲਾਲਚ ਹੀ ਲਾਲਚ ਹੋਵੇ।

ਦੋਹਾਂ ਹੀ ਕੁੜੀਆਂ ਜੀਤੋ ਤੇ ਪਾਰੋ ਦੇ ਮਾਪੇ ਰੋਗੀ ਸਨ। ਜੀਤ ਦੇ ਮਾਪੇ – ਕਲਿਆਨ ਸਿੰਘ ਤੇ ਧਰਮ ਕੌਰ – ਦੌਲਤ ਦੀ ਬਹੁਲਤਾ ਕਰ ਕੇ ਵਿਸ਼ਿਆਂ ਵਿਕਾਰਾਂ ਦੀ ਭਿਆਨਕ ਅੱਗ ਨਾਲ ਆਪਣੇ ਆਪ ਨੂੰ ਬਰਬਾਦ ਕਰਨ ਤੇ ਤੁਲੇ ਹੋਏ ਸਨ ਅਤੇ ਪਾਰੋ ਦੇ ਮਾਪੇ – ਸ਼ਿਵ ਦਿਆਲ ਤੇ ਗੋਮਤੀ, ਗ਼ਰੀਬੀ ਅਤੇ ਬੇ ਸਮਝੀ ਨਾਲ ਆਪੂੰ ਸਹੇੜੇ ਰੋਗਾਂ ਨਾਲ ਪੀੜਤ ਸਨ। ਇਕ ਸਿਆਣੇ ਵੈਦ ਦੀ ਤਰ੍ਹਾਂ ਸ਼ੀਲਾ ਦੋਹਾਂ ਨੂੰ ਅਰੋਗ ਕਰਨ ਦਾ ਯਤਨ ਕਰ ਰਹੀ ਸੀ, ਪਰ ਦੋਹਾਂ ਵਾਸਤੇ ਦੁਆਈ ਵਖੋ ਵੱਖ ਸੀ।

ਮਿਥੇ ਸਮੇਂ ਅਨੁਸਾਰ ਸ਼ੀਲਾ ਇਕ ਦਿਨ ਜੀਤ ਨੂੰ ਪੜ੍ਹਾਉਣ ਵਾਸਤੇ ਕਲਿਆਨ ਸਿੰਘ ਦੀ ਕੋਠੀ ਗਈ। ਜਿਸ ਕਮਰੇ ਵਿਚ ਜੀਤ ਨੌਕਰਾਣੀ ਦੇ ਨਾਲ ਰਾਤ ਨੂੰ ਸੌਂਦੀ ਸੀ, ਉਥੇ ਹੀ ਪੜ੍ਹਿਆ ਕਰਦੀ ਸੀ। ਉਸ ਦਿਨ ਉਹ ਉਥੇ ਬੈਠੀ ਤਸਵੀਰਾਂ ਵੇਖ ਰਹੀ ਸੀ। ਤਸਵੀਰਾਂ ਵੇਖਣ ਵਿਚ ਉਹ ਐਨੀ ਮਗਨ ਸੀ ਕਿ ਸ਼ੀਲਾ ਉਸ ਦੇ ਸਿਰ ਉਤੇ ਪਹੁੰਚ ਗਈ, ਪਰ ਉਸ ਨੂੰ ਪਤਾ ਨਾ ਲਗਾ।

"ਜੀਤ ਕੀ ਵੇਖ ਰਹੀ ਏਂ ?" ਸ਼ੀਲਾ ਨੇ ਪੁਛਿਆ।

ਇਹ ਸੁਣ ਕੇ ਜੀਤ ਛੇਤੀ ਨਾਲ ਉਠ ਬੈਠੀ, ਤਸਵੀਰਾਂ ਮੇਜ਼ ਉਤੇ ਹੀ ਰਹਿਣ ਦਿਤੀਆਂ ਤੇ ਦੋਵੇ ਹੱਥ ਜੋੜ ਕੇ ਸਤਿ ਸ੍ਰੀ ਅਕਾਲ' ਬੁਲਾਇਆ।

"ਭੈਣ ਜੀ, ਤਸਵੀਰਾਂ ਵੇਖ ਰਹੀ ਸਾਂ", ਮਸੂਮ ਜੀਤ ਨੇ ਸਾਰੀਆਂ ਹੋਇਆਂ ਆਖਿਆ।
ਤਸਵੀਰਾਂ ਸ਼ੀਲਾ ਵਲ ਕਰਦਿਆਂ

ਸ਼ੀਲਾ ਨੇ ਤਸਵੀਰਾਂ ਵੇਖੀਆਂ, ਉਹ ਇਕ-ਦਮ ਤ੍ਰੱਬਕ ਪਈ। ਉਸ ਨੇ ਦੋ ਕੁ ਵੇਰਾਂ ਤਸਵੀਰਾਂ ਵਲ ਤੇ ਦੋ ਕੁ ਵੇਰਾਂ ਹੀ ਜੀਤ ਦੇ ਚਿਹਰੇ ਵਲ ਤੱਕਿਆ।

"ਇਹ ਤੂੰ ਕਿੱਥੋਂ ਲਈਆਂ ਹਨ ?" ਸ਼ੀਲਾ ਨੇ ਜੀਤ ਨੂੰ ਪੁਛਿਆ।

"ਮਾਂ ਨੇ ਅਲਮਾਰੀ ਵਿਚ ਲੁਕਾ ਕੇ ਰੱਖੀਆਂ ਸਨ, ਉਥੋਂ ਮੈਂ ਚੁਕ ਲਿਆਈ ਹਾਂ", ਜੀਤ ਨੇ ਸੱਚ ਸੱਚ ਦੱਸ ਦਿੱਤਾ।

"ਇਹ ਉਥੇ ਹੀ ਰੱਖ ਆ, ਇਹੋ ਜਹੀਆਂ ਤਸਵੀਰਾਂ ਤੇਰੇ ਵਰਗੀਆਂ ਬੀਬੀਆਂ ਕੁੜੀਆਂ ਨਹੀਂ ਵੇਖਦੀਆਂ। ਜੇ ਵੇਖਣ ਤਾਂ ਅੰਨ੍ਹੀਆਂ ਹੋ ਜਾਂਦੀਆਂ ਹਨ, ਫਿਰ ਉਨ੍ਹਾਂ ਨੂੰ ਕੁਝ ਨਹੀਂ ਦਿਸਦਾ।"

"ਪਰ ਮੈਨੂੰ ਤਾਂ ਭੈਣ ਜੀ, ਅਜੇ ਦਿਸਦਾ ਹੈ। ਮਾਂ ਜੀ ਤਾਂ ਬਹੁਤ ਹੀ ਵੇਖਦੇ ਹਨ, ਉਹ ਵੀ ਅੰਨ੍ਹੇ ਨਹੀਂ ਹੋਏ", ਅਬੋਧ ਬਾਲਕਾ ਨੇ ਆਪਣੀਆਂ ਅੱਖਾਂ ਨੂੰ ਮਲਦਿਆਂ ਹੋਇਆਂ ਕਿਹਾ।

"ਜਿਥੋਂ ਚੁੱਕੀਆਂ ਈ, ਉਥੇ ਹੀ ਛੱਡ ਆ।"

ਜੀਤ ਸਾਰੀਆਂ ਤਸਵੀਰਾਂ ਚੁਕ ਕੇ ਅਲਮਾਰੀ ਵਿਚ ਰੱਖਣ ਵਾਸਤੇ ਤੁਰ ਗਈ।

ਉਹ ਨੰਗੀਆਂ ਤਸਵੀਰਾਂ ਫ਼ਰਾਂਸ ਦੇ ਮਰਦਾਂ ਤੇ ਇਸਤ੍ਰੀਆਂ ਦੀਆਂ ਸਨ। ਸ਼ੀਲਾ ਹੈਰਾਨ ਇਸ ਕਰ ਕੇ ਸੀ ਕਿ ਸਰਦਾਰਨੀ ਧਰਮ ਕੌਰ ਦੇ ਪਾਸ ਲਿੰਗ-ਵਾਸ਼ਨਾ ਦੇ ਭੂਤਨਿਆਂ ਦੀਆਂ ਤਸਵੀਰਾਂ ਆਈਆਂ ਕਿਵੇਂ? ਉਹ ਰਾਤ ਦਿਨੇ ਧਰਮ ਦੀਆਂ ਗੱਲਾਂ ਕਰਨ ਵਾਲੀ, ਰਸੀਲੀ ਜ਼ਬਾਨੋਂ ਪਾਠ ਕਰਨ ਵਾਲੀ ਅਤੇ ਉਚੇ ਖ਼ਾਨਦਾਨ ਦੀ ਧੀ ਹੈ। ਕੀ ਅਮੀਰਾਂ ਦਾ ਧਰਮ ਸਿਰਫ ਲੋਕ-ਦਿਖਾਵਾ ਹੀ ਹੈ?

ਅਜੇ ਉਹ ਇਹੋ ਜਹੇ ਵਿਚਾਰ ਆਪਣੇ ਮਨ ਨਾਲ ਕਰ ਹੀ ਰਹੀ ਸੀ ਕਿ ਜੀਤ ਤਸਵੀਰਾਂ ਰੱਖ ਕੇ ਆ ਗਈ।

"ਜੀਤ ਜੀ, ਇਹ ਤਸਵੀਰਾਂ ਲਿਆਉਂਦਾ ਕੌਣ ਹੈ?" ਜੀਤ ਦੇ ਕੁਰਸੀ ਤੇ ਬੈਠਣ ਤੋਂ ਪਹਿਲਾਂ ਹੀ ਸ਼ੀਲਾ ਨੇ ਉਸ ਕੋਲੋਂ ਪੁਛ ਕੀਤੀ।

"ਵੀਰੂ ਕਿਤਿਉਂ ਲਿਆਉਂਦਾ ਏ ਜੀ, ਉਸ ਕੋਲੋਂ ਮਾਂ ਜੀ ਲੈਂਦੇ ਹਨ।"

"ਵੀਰੂ ਕੌਣ ਹੈ?"

"ਉਹ ਜੋ ਮੋਟਰ ਚਲਾਉਂਦਾ ਹੈ, ਸਾਡੀ।"

ਉਸੇ ਵੇਲੇ ਸ਼ੀਲਾ ਦੀਆਂ ਅੱਖਾਂ ਦੇ ਅੱਗੇ ਵੀਰ ਸਿੰਘ ਦਾ ਬੁੱਤ ਆ ਗਿਆ। ਤਕੜਾ ਜੁਆਨ, ਬਿਲੀਆਂ ਅੱਖਾਂ, ਸੁੱਕਿਆ ਜਿਹਾ ਸਰੀਰ

ਤੇ ਮਟਕ ਮਟਕ ਕੇ ਗੱਲਾਂ ਕਰਨੀਆਂ, ਸਾਰਾ ਨਕਸ਼ਾ ਉਸ ਦੀਆਂ ਅੱਖਾਂ ਅਗੋਂ ਲੰਘ ਗਿਆ। ਜੀਤ ਦੇ ਉੱਤਰ ਨੇ ਸ਼ੀਲਾ ਨੂੰ ਸ਼ੱਕ ਵਿਚ ਪਾ ਦਿੱਤਾ। ਉਸ ਨੇ ਪਹਿਲਾਂ ਕਦੀ ਖਿਆਲ ਨਹੀਂ ਸੀ ਕੀਤਾ ਜਦ ਕਿ ਸਰਦਾਰਨੀ ਤੇ ਵੀਰ ਸਿੰਘ ਨੂੰ ਬੜੀਆਂ ਖੁਲ੍ਹੀਆਂ ਗੱਲਾਂ ਕਰਦਿਆਂ ਕਈ ਵੇਰ ਵੇਖਿਆ ਵੀ। ਉਹ ਇਕ ਦੋ ਵੇਰ ਧਰਮ ਕੌਰ ਕੋਲ ਬੈਠੀ ਸ਼ੀਲਾ ਨੂੰ ਵੀ ਵਧ ਘਟ ਗੱਲਾਂ ਆਖ ਗਿਆ ਸੀ, ਪਰ ਸ਼ੀਲਾ ਨੇ ਨਹੀਂ ਸੀ ਸਮਝਿਆ ਕਿ ਉਹ ਵਿਚੋਂ ਇਹੋ ਜਿਹਾ ਹੈ।

"ਤੇਰੇ ਦਾਰ ਜੀ (ਪਿਤਾ ਜੀ) ਉਸ ਨੂੰ ਨਹੀਂ ਰੋਕਦੇ ?" ਪਲ ਕੁ ਚੁੱਪ ਰਹਿਣ ਪਿਛੋਂ ਸ਼ੀਲਾ ਬੋਲੀ।

ਉਨ੍ਹਾਂ ਨੂੰ ਪਤਾ ਈ ਨਹੀਂ, ਮਾਂ ਜੀ ਲੁਕਾ ਕੇ ਰੱਖਦੇ ਹਨ।"

"ਉਨ੍ਹਾਂ ਨੂੰ ਪਤਾ ਹੀ ਨਹੀਂ......।" ਸ਼ੀਲਾ ਨੇ ਮਨ ਹੀ ਮਨ ਵਿਚ ਇਹ ਵਾਕ ਦੁਹਰਾਇਆ। ਮੁੜ ਬੜੀ ਉਦਾਸ ਜਹੀ ਹੋ ਕੇ ਬੋਲੀ, "ਜੀਤਾਂ, ਤੂੰ ਕਦੀ ਇਹੋ ਜਹੀ ਕੋਈ ਤਸਵੀਰ ਨਾ ਵੇਖੀਂ, ਨਹੀਂ ਤੇ ਸੱਚ ਮੁਚ ਤੂੰ ਅੰਨ੍ਹੀ ਹੋ ਜਾਏਂਗੀ। ਤੇਰੀਆਂ ਅੱਖਾਂ ਕੱਚੀਆਂ ਹਨ।"

"ਭੈਣ ਜੀ, ਮੈਂ ਕਦੀ ਨਹੀਂ ਵੇਖਾਂਗੀ।" ਆਪਣੇ ਕੰਨਾਂ ਨੂੰ ਦੋਵੇਂ ਹੱਥ ਲਾ ਕੇ ਜੀਤਾਂ ਬੋਲੀ।

ਸ਼ੀਲਾ ਨੇ ਜੀਤਾਂ ਦੇ ਦੋਵੇਂ ਹੱਥ ਘੁਟ ਲਏ ਅਤੇ ਨਿਰਾਲੇ ਪਿਆਰ ਤੇ ਵਲਵਲੇ ਵਿਚ ਆ ਕੇ ਬੋਲੀ :

"ਤੂੰ ਬੜੀ ਚੰਗੀ ਹੈਂ, ਜੀਤਾਂ, ਆਪਣੀ ਸੰਥਾ ਸੁਣਾ।"

"ਬਾਬਾ ਕਾਲੂ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਪੰਝੀ ਰੁਪੈ ਦਿੱਤੇ। ਆਖਿਆ ਜਾਹ ਪੁੱਤਰ, ਕੋਈ ਖਰਾ ਸੌਦਾ ਕਰ ਕੇ ਆਵੀਂ......"

ਜ਼ਬਾਨੀ ਯਾਦ ਕੀਤੀ ਹੋਈ ਧਰਮ ਪੋਥੀ ਦੀ ਇਕ ਸਾਖੀ ਜੀਤ ਸੁਣਾਉਣ ਲੱਗੀ।

---

## ੧੫

"ਮੈਂ ਤਾਂ ਉਨ੍ਹਾਂ ਨੂੰ ਮਨੁੱਖ ਸਮਝਦਾ ਹਾਂ, ਪਰ ਲੋਕ ਨਹੀਂ ਸਮਝਦੇ। ਉਨ੍ਹਾਂ ਵਾਸਤੇ ਅਛੂਤ ਹਊਏ ਹਨ। ਲੋਕਾਂ ਦੀ ਮਰਜ਼ੀ ਵਿਰੁੱਧ ਵੀ ਕੁਝ ਕਰਨਾ ਬੜਾ ਔਖਾ ਹੈ", ਕਲਿਆਨ ਸਿੰਘ ਨੇ ਸ਼ੀਲਾ ਨੂੰ ਆਖਿਆ।

ਕਲਿਆਨ ਸਿੰਘ ਨੇ ਸ਼ੀਲਾ ਨੂੰ ਉਚੇਚਾ ਆਪਣੇ ਦਫ਼ਤਰ ਵਿਚ ਬੁਲਾਇਆ ਸੀ। ਉਚੇਚਾ ਬੁਲਾਉਣ ਦਾ ਕਾਰਨ ਇਹ ਸੀ ਕਿ ਸ਼ੀਲਾ ਨੇ ਪਿੰਡ ਦੀਆਂ ਅਛੂਤ ਜਾਤੀਆਂ ਸਾਂਹਸੀ, ਚੂੜ੍ਹੇ, ਈਸਾਈ, ਬਾਜ਼ੀਗਰ ਤੇ ਮੋਚੀਆਂ ਦੀਆਂ ਕੁੜੀਆਂ ਨੂੰ ਸਰਦਾਰ ਦੀ ਸਲਾਹ ਤੋਂ ਬਿਨਾਂ ਹੀ ਸਕੂਲ ਵਿਚ ਦਾਖਲ ਕਰ ਲਿਆ ਸੀ, ਕਿਉਂਕਿ ਸ਼ੀਲਾ ਅਛੂਤਾਂ ਦੀਆਂ ਕੁੜੀਆਂ ਨੂੰ ਵੀ ਹਿੰਦੂ, ਮੁਸਲਮਾਨ ਸਿਖ ਕੁੜੀਆਂ ਵਾਂਗ ਹੀ ਜਾਣਦੀ ਸੀ। ਉਸ ਦੇ ਦਿਲ ਨੇ ਅਛੂਤ ਲੜਕੀਆਂ ਵਾਸਤੇ ਕੋਈ ਵੱਖ ਥਾਂ ਨਾ ਬਣਾਈ, ਸਗੋਂ ਉਨ੍ਹਾਂ ਨੂੰ ਬਾਕੀਆਂ ਦੇ ਨਾਲ ਹੀ ਬਿਠਾਉਣਾ ਸ਼ੁਰੂ ਕਰ ਦਿੱਤਾ। ਪਾਣੀ ਪੀਣ ਵਾਸਤੇ ਕੋਈ ਅੱਡ ਝੱਜਰ ਨਾ ਰੱਖੀ ਤੇ ਨਾ ਹੀ ਆਪ ਉਨ੍ਹਾਂ ਨੂੰ

ਮਿਲਣ-ਗਿਲਣ ਤੋਂ ਕਿਸੇ ਕਿਸਮ ਦਾ ਪ੍ਰਹੇਜ਼ ਕੀਤਾ। ਇਹ ਉਨ੍ਹਾਂ ਨਾਲ ਬੜਾ ਹਿਤ ਕਰਨ ਲੱਗੀ। ਉਸ ਹਿਤ ਦਾ ਸਦਕਾ ਸਾਰੇ ਅਛੂਤ ਤੇ ਅਛੂਤਾਂ ਦੀਆਂ ਕੁੜੀਆਂ ਉਸ ਨੂੰ ਬੜਾ ਚੰਗਾ ਜਾਨਣ ਲੱਗ ਪਈਆਂ।

ਜਮਾਤ ਦੀਆਂ ਕੁੜੀਆਂ ਨੂੰ ਮਿਠੀਆਂ ਮਿਠੀਆਂ ਤੇ ਲਾਡਲੀਆਂ ਗੱਲਾਂ ਕਰ ਕੇ ਯਕੀਨ ਕਰਾ ਦਿਤਾ ਕਿ ਇਨ੍ਹਾਂ ਅਛੂਤ ਲੜਕੀਆਂ ਦੇ ਨਾਲ ਛੂਹ ਜਾਣ ਤੇ ਭਿੱਟ ਨਹੀਂ ਜਾਈਦਾ। ਇਹ ਗਰੀਬ ਹਨ, ਗਰੀਬੀ ਕਰ ਕੇ ਅਮੀਰ ਇਨ੍ਹਾਂ ਨੂੰ ਅਛੂਤ ਜਾਂ ਮਾੜੇ ਸਮਝਦੇ ਹਨ, ਵੈਸੇ ਇਨ੍ਹਾਂ ਨੂੰ ਵੀ ਪ੍ਰਮਾਤਮਾ ਨੇ ਬਣਾਇਆ ਹੈ ਤੇ ਇਹ ਵੀ ਉਚੀਆਂ ਜਾਤਾਂ ਵਾਂਗ ਮਨੁੱਖ ਹਨ। ਓਹ ਮੰਨ ਗਈਆਂ ਤੇ ਉਨ੍ਹਾਂ ਨੇ ਅਛੂਤ ਲੜਕੀਆਂ ਨਾਲ ਬੈਠਣਾ ਤੇ ਖੇਲ੍ਹਣਾ ਸ਼ੁਰੂ ਕਰ ਦਿਤਾ। ਪਰ ਪਿੰਡ ਵਿਚ ਪਤਾ ਲੱਗ ਗਿਆ। ਕੁਝ ਕੁ ਮਨ-ਚਲੇ ਗੱਭਰੂਆਂ ਨੇ, ਜਿਨ੍ਹਾਂ ਦਾ ਕੰਮ ਹੀ ਸਵੇਰ ਤੋਂ ਸ਼ਾਮ ਤਕ ਕੋਈ ਨਾ ਕੋਈ ਸ਼ੋਸ਼ਾ ਉਡਾ ਕੇ ਤਮਾਸ਼ਾ ਵੇਖਣਾ ਸੀ, ਸਰਦਾਰ ਕਲਿਆਨ ਸਿੰਘ ਦੇ ਭਰਾ ਬਚਿੱਤ੍ਰ ਸਿੰਘ ਨੂੰ ਦਸਿਆ ਤੇ ਉਸ ਨੇ ਪਿੰਡ ਦੇ ਹਿੰਦੂਆਂ ਨੂੰ ਸੱਦ ਕੇ ਚੁੱਕਿਆ। ਉਹ ਸਾਰੇ ਸਰਦਾਰ ਕਲਿਆਨ ਸਿੰਘ ਕੋਲ ਗਏ। ਕਲਿਆਨ ਸਿੰਘ ਭਾਵੇਂ ਦਿਲੋਂ ਅਛੂਤ ਲੜਕੀਆਂ ਨੂੰ ਵਿਦਿਆ ਦੇਣ ਦੇ ਹੱਕ ਵਿਚ ਨਹੀਂ ਸੀ, ਪਰ ਉਹ ਵਿਰੋਧਤਾ ਵੀ ਨਹੀਂ ਕਰਦਾ ਸੀ। ਉਸ ਦੀ ਵਿਰੋਧਤਾ ਨਾ ਕਰਨ ਦਾ ਵੱਡਾ ਕਾਰਨ ਇਹ ਸੀ ਕਿ ਡਿਸਟ੍ਰਿਕਟ ਬੋਰਡ ਵਲੋਂ ਜੋ ਰਕਮ ਉਹ ਸਕੂਲ-ਫ਼ੰਡ ਵਿਚ ਲੈਂਦਾ ਸੀ, ਉਹ ਮਿਲਦੀ ਹੀ ਇਸ ਕਰ ਕੇ ਸੀ ਕਿ ਉਹ ਪਿੰਡ ਦੀਆਂ ਨੀਵੀਆਂ ਜਾਤੀਆਂ ਦਾ ਸੁਧਾਰ ਕਰਨਾ ਚਾਹੁੰਦਾ ਹੈ ਤੇ ਉਨ੍ਹਾਂ ਨੂੰ ਵਿਦਿਆ ਦੇ ਕੇ ਉਨ੍ਹਾਂ ਨੂੰ ਉਚਿਆਂ ਕਰਨਾ ਚਾਹੁੰਦਾ ਹੈ, ਪਰ ਨਾ ਉਹਨੂੰ ਹੌਸਲਾ ਪਿਆ ਕਿ ਉਹ ਅਛੂਤ ਕੁੜੀਆਂ ਨੂੰ ਦਾਖਲ ਕਰੇ ਤੇ ਨਾ ਹੀ ਕਿਸੇ ਉਸਤਾਨੀ ਨੇ ਉਨ੍ਹਾਂ ਨੂੰ ਦਾਖਲ ਕਰਨ ਦਾ ਪਹਿਲਾਂ ਹੀਆ ਕੀਤਾ ਸੀ।

ਸ਼ੀਲਾ ਨੂੰ ਦਫ਼ਤਰ ਸਦ ਕੇ ਸ: ਕਲਿਆਨ ਸਿੰਘ ਨੇ ਪਹਿਲਾਂ ਤਾਂ ਬੜੀ ਗਰਮੀ ਨਾਲ ਪੁੱਛਿਆ, ਅਖਾਂ ਲਾਲ ਕੀਤੀਆਂ ਤੇ ਮੱਥੇ ਤੇ ਵੱਟ

ਪਾਏ। ਪਰ ਸ਼ੀਲਾ ਦੇ ਸਮਝਾਉਣ ਤੇ ਹੌਲੀ ਹੌਲੀ ਉਸ ਨੇ ਗੁੱਸੇ ਤੇ ਅੱਖਾਂ ਦੀ ਲਾਲੀ ਨੂੰ ਮਧਮ ਕੀਤਾ। ਅਸਲ ਵਿਚ ਗੁੱਸਾ ਤੇ ਅੱਖਾਂ ਦੀ ਲਾਲੀ ਓਪਰੀ ਸੀ ਕਿਉਂਕਿ ਇਸ ਮੁਆਮਲੇ ਦੇ ਪਰਛਾਵੇਂ ਪਿਛੇ ਸ਼ੀਲਾ ਨੂੰ ਦਫ਼ਤਰ ਸਦਣ ਦਾ ਮਨੋਰਥ ਹੋਰ ਸੀ। ਉਹ ਹੌਲੀ ਹੌਲੀ ਆਪਣੇ ਦਿਲ ਦਾ ਫ਼ੈਸਲਾ ਉਸ ਨੂੰ ਦਸ ਦੇਣਾ ਚਾਹੁੰਦਾ ਸੀ। ਪਰ ਸ਼ੀਲਾ ਦੇ ਚਿਹਰੇ ਉਤੇ ਜੋ ਪਵਿਤ੍ਰਤਾ ਦਮਕ ਮਾਰਦੀ ਸੀ ਉਸ ਤੋਂ ਕਲਿਆਨ ਸਿੰਘ ਨੂੰ ਭੈ ਲਗਦਾ ਜੀ।

ਸ਼ੀਲਾ ਨੇ ਉਸ ਦੇ ਜੁਆਬ ਦਾ ਉੱਤਰ ਦਿੱਤਾ, "ਕੋਈ ਸੁਧਾਰ ਕਰੋ, ਜਨਤਾ ਦਾ ਕੁਝ ਹਿਸਾ ਜ਼ਰੂਰ ਵਿਰੋਧਤਾ ਕਰੇਗਾ, ਕਿਉਂਕਿ ਜਨਤਾ ਲਾਈ-ਲੱਗ ਤੇ ਅਨਪੜ੍ਹ ਹੈ। ਤੁਸਾਂ ਆਪ ਦਸਿਆ ਸੀ ਕਿ ਤੁਸਾਂ ਜਦੋਂ ਸਕੂਲ ਜਾਰੀ ਕੀਤਾ ਸੀ, ਉਸ ਵੇਲੇ ਵੀ ਲੋਕ ਇਸ ਦੀ ਵਿਰੋਧਤਾ ਕਰਦੇ ਸਨ, ਕੋਈ ਆਪਣੀ ਧੀ ਨੂੰ ਸਕੂਲੇ ਭੇਜਣ ਨੂੰ ਤਿਆਰ ਨਹੀਂ ਸੀ। ਪਰ ਅਜ ਉਹ ਵਿਰੋਧਤਾ ਖ਼ਤਮ ਹੋ ਗਈ ਹੈ। ਸੁਧਾਰਕ ਦ੍ਰਿੜ੍ਹ ਵਿਸ਼ਵਾਸ ਵਾਲਾ ਹੋਣਾ ਚਾਹੀਦਾ ਹੈ ਜੇ ਉਹ ਕੁਝ ਲੋਕਾਂ ਦੀ ਅਵਾਜ਼ ਤੇ ਘਾਬਰ ਜਾਏ ਤਾਂ ਉਹ ਕਦੀ ਦੇਸ਼, ਕੌਮ, ਧਰਮ ਤੇ ਸਮਾਜ ਦੇ ਕਿਸੇ ਵਿਗੜੇ ਅੰਗ ਦਾ ਸੁਧਾਰ ਨਹੀਂ ਕਰ ਸਕਦਾ। ਇਹ ਸਾਰੀ ਸ਼ਰਾਰਤ ਚੰਦ ਭੁਲੜਾਂ ਦੀ ਹੈ, ਕੋਈ ਫ਼ਿਕਰ ਵਾਲੀ ਗੱਲ ਨਹੀਂ। ਅਛੂਤ ਵੀ ਮਨੁੱਖ ਹਨ, ਵਾਹਿਗੁਰੂ ਨੇ ਉਨ੍ਹਾਂ ਨੂੰ ਵੀ ਸਾਡੇ ਵਾਂਗ ਹੀ ਜਨਮ ਦਿਤਾ ਹੈ। ਉਚਾ ਤਾਂ ਉਹ ਹੈ ਜਿਸ ਦ ਕਰਮ ਉਚੇ ਤੇ ਚੰਗੇ ਹਨ।"

"ਠੀਕ ਹੈ, ਪਰ ਜੇ ਤੁਸੀਂ ਅਛੂਤ ਲੜਕੀਆਂ ਵਾਸਤੇ ਪਾਣੀ ਦੇ ਘੜੇ ਵਖਰੇ ਰਖ ਦੇਵੋ ਅਤੇ ਉਨ੍ਹਾਂ ਨੂੰ ਵਖਰੀ ਕਤਾਰ ਵਿਚ ਬੈਠਾ ਦੇਵੋ ਤਾਂ ਸੱਪ ਵੀ ਮਰ ਜ ਏ ਤੇ ਸੋਟਾ ਵੀ ਬਚ ਜਾਏ।"

"ਇਸੇ ਕਮਜ਼ੋਰੀ ਨੇ ਹੀ ਸੁਧਾਰਕਾਂ ਦੇ ਦਿਲ ਤੋੜੇ ਤੇ ਕਈ ਕਰੋੜ ਮਨੁੱਖ, ਮਨੁੱਖ ਹੀ ਨਹੀਂ ਰਹੇ। ਅੱਜ ਉਹ ਪਸ਼ੂਆਂ ਨਾਲੋਂ ਵੀ ਮੰਦ ਜੀਵਨ ਜੀ ਰਹੇ ਹਨ। ਮੈਂ ਜਿੰਨਾ ਚਿਰ ਸਕੂਲ ਵਿਚ ਹਾਂ, ਅਛੂਤ

ਲੜਕੀਆਂ ਰਲ ਕੇ ਬੈਠਣਗੀਆਂ, ਉਨ੍ਹਾਂ ਦੇ ਇਨਸਾਨੀ ਹੱਕਾਂ ਦੀ ਰਾਖੀ ਕਰਾਂਗੀ, ਭਾਵੇਂ ਸਾਰਾ ਪਿੰਡ ਵਿਰੋਧਤਾ ਕਰੇ।"

"ਹਿੰਦੂ ਆਪਣੀਆਂ ਲੜਕੀਆਂ ਨੂੰ ਪੜ੍ਹਨ ਨਹੀਂ ਭੇਜਣਗੇ, ਸਕੂਲ ਟੱਟ ਜਾਏਗਾ।"

"ਉਹ ਨਹੀਂ ਵੀ ਭੇਜਣਗੇ ਤਦ ਵੀ ਲੜਕੀਆਂ ਆਉਣਗੀਆਂ। ਮੈਨੂੰ ਪੂਰਨ ਯਕੀਨ ਹੈ, ਸਕੂਲ ਨਹੀਂ ਟੁਟੇਗਾ, ਕਿਉਂਕਿ ਸਕੂਲ ਦੀਆਂ ਲੜਕੀਆਂ ਨੂੰ ਮੈਂ ਉਨ੍ਹਾਂ ਦੇ ਮਾਪਿਆਂ ਤੋਂ ਬਿਨਾਂ ਹੀ ਸਮਝਾ ਲਿਆ ਹੈ। ਉਹ ਸਕੂਲ ਆਏ ਬਗ਼ੈਰ ਨਹੀਂ ਰਹਿ ਸਕਣਗੀਆਂ।"

"ਮੈਂ ਕੀ ਆਖਾਂ, ਸ਼ੀਲਾ, ਖਬਰੇ ਪ੍ਰਮਾਤਮਾ ਨੇ ਕੀ ਤੈਨੂੰ ਬਣਾਇਆ ਹੈ।" ਕਲਿਆਨ ਸਿੰਘ ਨੇ ਗੱਲ-ਬਾਤ ਦਾ ਰੁਖ ਬਦਲਣਾ ਸ਼ੁਰੂ ਕੀਤਾ, ਤੁਸਾਂ ਦੀ ਖ਼ਾਤਰ ਮੈਨੂੰ ਪਿੰਡ ਦੀ ਵਿਰੋਧਤਾ ਦਾ ਮੁਕਾਬਲਾ ਕਰਨਾ ਪਵੇਗਾ ਕਿਉਂਕਿ.........।"

ਕਲਿਆਨ ਸਿੰਘ ਆਪਣੇ ਵਾਕ ਨੂੰ ਪੂਰਾ ਨਾ ਕਰ ਸਕਿਆ। ਸ਼ੀਲਾ ਦੇ ਚਿਹਰੇ ਵਲ ਵੇਖ ਕੇ ਮੁਸਕ੍ਰਾਇਆ। ਪਰ ਸ਼ੀਲਾ "ਕਿਉਂਕਿ......" ਉਤੇ ਉਸ ਦਾ ਵਾਕ ਮੁਕ ਜਾਣ ਤੇ ਰਤਾ ਹੈਰਾਨ ਹੋਈ। ਫਿਰ ਵੀ ਬੋਲੀ, "ਤੁਸਾਂ ਦੀ ਮਿਹਰਬਾਨੀ, ਅਛੂਤਾਂ ਦੇ ਦਿਲ ਤੁਸਾਂ ਨੂੰ ਅਸੀਸਾਂ ਦੇਣਗੇ। ਅਗੇ ਤੁਸਾਂ ਅਛੂਤਾਂ ਦੇ ਘਰਾਂ ਵਲ ਖੂਹ ਤੇ ਨਲਕੇ ਲਗਵਾ ਕੇ ਬੜਾ ਪਰਉਪਕਾਰ ਕੀਤਾ ਹੈ, ਉਹ ਤੁਸਾਂ ਦੇ ਗੁਣ ਗਾਉਂਦੇ ਹਨ।"

"ਸ਼ੀਲਾ ਜੀ!" ਸ਼ੀਲਾ ਦੀਆਂ ਗੱਲਾਂ ਅਣ-ਸੁਣਿਆਂ ਹੀ ਕਲਿਆਨ ਸਿੰਘ ਆਪਣੇ ਦਿਲ ਨੂੰ ਬਹੁਤ ਤਕੜਾ ਕਰ ਕੇ ਕੁਝ ਆਖਣ ਲੱਗਾ।

"ਜੀ" ਸ਼ੀਲਾ ਨੇ ਕਲਿਆਨ ਸਿੰਘ ਦੀਆਂ ਅਖਾਂ ਵਲ ਵੇਖ ਕੇ ਉੱਤਰ ਦਿਤਾ।

"ਹਾਂ ਮੈਨੂੰ ਯਾਦ ਆ ਗਿਆ, ਮੈਂ ਤੁਹਾਡੇ ਵਾਸਤੇ ਇਕ ਢੋਆ ਲਿਆਂਦਾ ਹੈ। ਇਨਸਪੈਕਟਰ ਆਫ਼ ਸਕੂਲਜ਼ ਤੁਸਾਂ ਦੇ ਕੰਮ ਦੀ ਬੜੀ ਤਾਰੀਫ਼ ਕਰ ਗਈ ਸੀ, ਉਸ ਨੇ ਆਖਿਆ ਸੀ ਕਿ ਇਸ ਉਸਤਾਨੀ ਦੀ

ਹੌਸਲਾ-ਅਫ਼ਜ਼ਾਈ ਕਰਨੀ ਚਾਹੀਦੀ ਹੈ।" ਇਹ ਆਖ ਕੇ ਸ: ਕਲਿਆਨ ਸਿੰਘ ਕੁਰਸੀ ਤੋਂ ਉਠਿਆ ਤੇ ਅਲਮਾਰੀ ਵਿਚੋਂ ਇਕ ਡੱਬਾ ਕੱਢ ਕੇ ਸ਼ੀਲਾ ਵਲ ਕੀਤਾ। ਉਸ ਨੇ ਫ਼ੜਨੋਂ ਨਾਂਹ ਕੀਤੀ, "ਮੈਂ ਜੀ, ਕੋਈ ਵਡਾ ਕੰਮ ਨਹੀਂ ਕੀਤਾ, ਜਿਸ ਬਦਲੇ ਮੈਨੂੰ ਇਨਾਮ ਮਿਲੇ। ਮੈਂ ਤਾਂ ਸੇਵਾ ਕਰ ਰਹੀ ਹਾਂ ਜੋ ਮੇਰਾ ਫ਼ਰਜ਼ ਹੈ।"

"ਵੇਖੋ ਤਾਂ ਸਹੀ, ਇਸ ਤੇ ਪੂਰਾ ਢਾਈ ਸੌ ਰੁਪਿਆ ਖ਼ਰਚ ਆਇਆ ਹੈ।"

ਸ਼ੀਲਾ ਨੇ ਡੱਬਾ ਫੜ ਲਿਆ, ਪਰ ਉਸ ਡੱਬੇ ਨੂੰ ਫੜਨ ਲੱਗਿਆਂ ਉਸ ਦੇ ਹੱਥ ਕੰਬੇ ਤੇ ਹਿਰਦੇ ਨੇ ਅਵਾਜ਼ ਦਿਤੀ, "ਸ਼ੀਲਾ! ਇਨਾਮ ਦਾ ਕੇਵਲ ਬਹਾਨਾ ਈ।" ਫਿਰ ਵੀ ਉਸ ਨੇ ਡੱਬਾ ਖੋਲ੍ਹਿਆ। ਡੱਬੇ ਦਾ ਢੱਕਣ ਖੁਲ੍ਹਣ ਤੇ ਉਸ ਦੀਆਂ ਅੱਖਾਂ ਝੁੰਜਲਾ ਗਈਆਂ। ਡੱਬੇ ਵਿਚ ਸੋਨੇ ਦਾ ਦੋ-ਲੜੀਆ ਹਾਰ ਸੀ, ਜਿਸ ਵਿਚ ਸੁਚੇ ਨਗ ਜੜ੍ਹੇ ਹੋਏ ਸਨ। ਉਸ ਨੂੰ ਸਰਸਰੀ ਨਿਗਾਹ ਨਾਲ ਵੇਖ ਕੇ ਸ਼ੀਲਾ ਨੇ ਆਖਿਆ, "ਚੰਗਾ ਹੈ ਪਰ ਮੇਰੇ ਇਹ ਕਿਸੇ ਕੰਮ ਨਹੀਂ। ਮੈਂ ਇਸ ਨੂੰ ਪਾ ਕੇ ਕਿੱਥੇ ਜਾਣਾ ਹੈ? ਮੈਂ ਇਕ ਸਕੂਲ-ਉਸਤਾਨੀ ਹਾਂ, ਜਿਸ ਨੂੰ ਸਾਦ-ਮੁਰਾਦਾ ਰਹਿ ਕੇ ਸੇਵਾ ਕਰਨੀ ਚਾਹੀਦੀ ਹੈ।" ਇਨ੍ਹਾਂ ਵਾਕਾਂ ਦੇ ਨਾਲ ਹੀ ਉਸ ਡੱਬੇ ਨੂੰ ਸਰਦਾਰ ਕਲਿਆਨ ਸਿੰਘ ਵਲ ਕਰ ਦਿੱਤਾ।

"ਕਦੀ ਤਾਂ ਲੋੜ ਪਵੇਗੀ, ਇਸ ਨੂੰ ਰੱਖ, ਕਿਸੇ ਦਾ ਢੋਆ ਮੋੜਨਾ ਨਹੀਂ ਚਾਹੀਦਾ।"

"ਜਦੋਂ ਲੋੜ ਪਵੇਗੀ, ਦੇਖੀ ਜਾਏਗੀ।"

ਸ਼ੀਲਾ ਨੇ ਹੱਥ ਵਧਾ ਕੇ ਡੱਬਾ ਮੇਜ਼ ਉਤੇ ਰਖ ਦਿਤਾ ਅਤੇ ਆਪਣੇ ਸਿਰ ਦੇ ਲੀੜੇ ਨੂੰ ਠੀਕ ਕੀਤਾ, ਜੋ ਗੱਲਾਂ ਦੇ ਲੋਰ ਵਿਚ ਸਿਰ ਤੋਂ ਖਿਸਕ ਗਿਆ ਸੀ।

"ਸ਼ੀਲਾ, ਇਸ ਢੋਏ ਨੂੰ ਮੈਂ ਇਕ ਦਿਲ ਦੀ ਸੱਧਰ ਨਾਲ ਪੇਸ਼ ਕਰ ਰਿਹਾ ਆਂ। ਮੈਂ ਤੇਰੇ ਨਾਲ ਪਿਆਰ ਕਰਦਾ ਹਾਂ। ਤੂੰ ਜਿਸ ਦਿਨ

ਦੀ ਇਸ ਪਿੰਡ ਵਿਚ ਆਈ ਹੈਂ ਮੈਂ ਤਰਲੋ ਮੱਛੀ ਹੋ ਰਿਹਾ ਆਂ। ਤੇਰੀ ਸੁੰਦਰਤਾ, ਰਸੀਲੇ ਬੋਲ, ਸਾਦਗੀ ਤੇ ਅਕਲ ਮੇਰੇ ਦਿਲ ਤੇ ਘਰ ਕਰ ਗਈ ਹੈ। ਇਹ ਢੋਆ ਨਾ ਮੋੜ — ਸ਼ੀਲਾ।"

ਕਲਿਆਨ ਸਿੰਘ ਦੇ ਇਨ੍ਹਾਂ ਵਾਕਾਂ ਨੂੰ ਸੁਣਦੇ ਸਾਰ ਉਹ ਸਿਰ ਤੋਂ ਪੈਰਾਂ ਤਕ ਕੰਬ ਗਈ। ਉਸ ਨੇ ਕਲਿਆਨ ਸਿੰਘ ਦੇ ਚਿਹਰੇ ਵਲ ਇਕ ਦੋ ਵੇਰ ਬੜੇ ਧਿਆਨ ਨਾਲ ਤੱਕਿਆ। ਉਸ ਦੀਆਂ ਅੱਖਾਂ ਵਿਚੋਂ ਵਿਸ਼ੇ ਦੀ ਅੱਗ ਦੇ ਭਿਆਨਕ ਚੰਗਿਆੜੇ ਨਿਕਲ ਰਹੇ ਤੱਕ ਕੇ ਡਰ ਗਈ। ਉਸ ਡਰ ਨਾਲ ਕੰਬ ਕੇ ਕੁਰਸੀ ਤੋਂ ਉੱਠ ਬੈਠੀ।

"ਸ਼ੀਲਾ, ਬੈਠ ਜਾਹ, ਜਾਣ ਵਿਚ ਕਾਹਲ ਨਾ ਕਰ, ਤੂੰ ਸੁੰਦਰ ਤੇ ਮੁਟਿਆਰ ਔਰਤ ਹੈਂ। ਜੋ ਦਿਨ ਅੱਜ ਹੈ, ਉਹ ਕਲ੍ਹ ਨਹੀਂ ਹੋਣਾ। ਮੈਂ ਇਕ ਤਕੜਾ ਜ਼ਿਮੀਦਾਰ ਹਾਂ, ਜ਼ਮੀਨ, ਦੌਲਤ, ਕੋਠੀਆਂ, ਮੋਟਰਾਂ ਸਭ ਦੀ ਮਾਲਕ ਬਣ ਸਕਦੀ ਹੈਂ।" ਕੁਰਸੀ ਤੋਂ ਉਠ ਕੇ ਕਲਿਆਨ ਸਿੰਘ ਬੋਲਿਆ

ਬਾਹਰਲੇ ਦਰਵਾਜ਼ੇ ਵਲ ਹੁੰਦੀ ਹੋਈ ਸ਼ੀਲਾ ਗੁਸੇ ਨਾਲ ਬੋਲੀ, "ਮੇਰਾ ਨਾਂ ਸੱਦਣ ਦੀ ਥਾਂ ਮੈਨੂੰ ਪਹਿਲੇ ਵਾਂਗ 'ਬੀਬੀ' ਆਖ ਕੇ ਬੁਲਾਣਾ ਚਾਹੀਦਾ ਹੈ। ਹੁਣ ਮੈਂ ਜਾਂਦੀ ਹਾਂ ਤੇ ਜਦੋਂ ਤੁਸੀਂ ਹੋਸ਼ ਵਿਚ ਆਓਗੇ, ਉਸ ਵੇਲੇ ਗੱਲ ਕਰਾਂਗੀ।"

"ਹੁਣ ਕੀ ਮੈਂ ਪਾਗਲ ਹਾਂ?"

"ਪਾਗ਼ਲਾਂ ਤੋਂ ਵੀ ਪਰੇ। ਜੋ ਇਹ ਨਹੀਂ ਸਮਝਦੇ ਕਿ ਮੇਰੀਆਂ ਵੀ ਧੀਆਂ ਤੇ ਭੈਣਾਂ ਹਨ, ਇਸਤ੍ਰੀ ਹੈ।"

"ਸ਼ੀਲਾ! ਮੇਰਾ ਦਿਲ ਨਾ ਤੋੜ। ਜੇ ਤੂੰ ਮੇਰਾ ਕਿਹਾ ਨਾ ਮੰਨਿਆਂ ਤਾਂ ਉਸ ਦਾ ਨਤੀਜਾ ਬਹੁਤ ਬੁਰਾ ਨਿਕਲੇਗਾ।"

"ਬੁਰੇ ਨਤੀਜੇ ਹੀ ਪਸ਼ੂ ਨੂੰ ਮਨੁੱਖ ਬਣਾਉਂਦੇ ਹਨ। ਤੁਸਾਂ ਜਿਹੇ ਆਗੂਆਂ ਨੇ ਹੀ ਇਸਤ੍ਰੀ ਜਾਤੀ ਦੀ ਅਕਲ, ਵਿਦਿਆ, ਦੇਸ਼, ਧਰਮ ਤੇ ਸਮਾਜ ਦੀ ਸੇਵਾ ਕਰਨ ਦੀ ਚਾਹ ਨੂੰ ਆਪਣੀ ਅਧੋਗ ਵਾਸ਼ਨਾ ਦਾ

ਭਾਰੀ ਪੱਥਰ ਰੱਖ ਕੇ ਸਦਾ ਵਾਸਤੇ ਨੱਪ ਦਿੱਤਾ ਹੈ......ਤੁਹਾਨੂੰ ਭੁੱਲ ਨਹੀਂ ਜਾਣਾ ਚਾਹੀਦਾ ਕਿ ਤੁਹਾਡੇ ਪਖੰਡਾਂ ਦਾ ਭਾਂਡਾ ਜ਼ਰੂਰ ਇਕ ਦਿਨ ਭੱਜਣਾ ਹੈ। ਕੀ ਤੁਸਾਂ ਹਸਪਤਾਲ ਅਤੇ ਸਕੂਲ ਆਪਣੀ ਬਦਮਾਸ਼ੀ ਦੇ ਅੱਡਿਆਂ ਲਈ ਖੁਲ੍ਹਾਏ ਹੋਏ ਹਨ? ਮੈਨੂੰ ਜਾਪਦੈ ਕਿ ਇਹੋ ਜਹੇ ਕਾਰੇ ਕਰਨ ਦੇ ਤੁਸੀਂ ਪੱਕੇ ਆਦੀ ਹੋ ਅਤੇ ਬਾਣੀ ਦੇ ਪਾਠ ਕਰਨੇ ਭੀ ਰੱਬ ਨੂੰ ਅਤੇ ਲੋਕਾਂ ਨੂੰ ਧੋਖਾ ਦੇਣ ਲਈ ਹੀ ਹਨ।"

ਸ਼ੀਲਾ ਗੁਸੇ ਨਾਲ ਲਾਲ ਪੀਲੀ ਹੋ ਕੇ ਮਸ਼ੀਨ ਦੀ ਤਰ੍ਹਾਂ ਬੋਲ ਗਈ। ਕ'ਲਆਨ ਸਿੰਘ ਨੂੰ ਕੁਝ ਆਖਣ ਦਾ ਉਸ ਨੇ ਸਮਾਂ ਹੀ ਨ ਦਿੱਤਾ। ਪਰ ਉਸ ਦੇ ਹੱਡ ਭੱਜ ਰਹੇ ਸਨ, ਅੱਖਾਂ ਸ਼ੀਲਾ ਤੋਂ ਬਿਨਾਂ ਕੁਝ ਦੇਖਦੀਆਂ ਹੀ ਨਹੀਂ ਸਨ। ਸ਼ੀਲਾ ਦੀਆਂ ਗੱਲਾਂ ਉਸ ਤੇ ਕੱਖ ਅਸਰ ਨਹੀਂ ਸਨ ਕਰ ਰਹੀਆਂ। ਉਹ ਬਿਲਕੁਲ ਭੁਲ ਗਿਆ ਕਿ ਉਹ ਕੋਠੀ ਦੇ ਇਕ ਕਮਰੇ ਵਿਚ ਹੈ, ਜਿਥੇ ਕਿ ਉਸ ਦਾ ਪ੍ਰਵਾਰ ਤੇ ਨੌਕਰ ਹਾਜ਼ਰ ਹਨ। ਇਹ ਖ਼ਿਆਲ ਹੀ ਨਾ ਕੀਤਾ ਕਿ ਉਸ ਦੀ ਲੰਮੀ ਦਾੜ੍ਹੀ ਵਿਚ ਕਾਲਿਆਂ ਨਾਲੋਂ ਚਿੱਟੇ ਵਾਲ ਵਧੇਰੇ ਹਨ। ਉਹ ਅੱਗੇ ਵਧ ਕੇ ਸ਼ੀਲਾ ਨੂੰ ਹੱਥ ਪਾਉਣ ਲੱਗਾ, ਪਰ ਸ਼ੀਲਾ ਹਰਨੀ ਵਾਂਗ ਕੁਦ ਕੇ ਕਮਰਿਓਂ ਬਾਹਰ ਹੋ ਗਈ ਤੇ ਦਬਾ ਦਬ ਤੁਰੀ ਗਈ।

ਦਫ਼ਤਰ ਦੇ ਬੂਹੇ ਵਿਚ ਖਲੋ ਕੇ ਵਾਹੋ ਦਾਹੀ ਤੁਰੀ ਜਾਂਦੀ ਸ਼ੀਲਾ ਵਲ ਦੇਖਦਿਆਂ ਹੋਇਆਂ ਕਲਿਆਨ ਸਿੰਘ ਬੋਲਿਆ, 'ਚੰਗਾ ਸ਼ੀਲਾ! ਛੇਤੀ ਹੀ ਮੇਰਿਆਂ ਪੈਰਾਂ ਉਪਰ ਡਿਗ ਕੇ ਤੈਨੂੰ ਅਜ ਦੀ ਕਾਰਰਵਾਈ ਦਾ ਪਛਤਾਵਾ ਕਰਨਾ ਪਏਗਾ। ਮੇਰਾ ਨਾਂ ਕਲਿਆਨ ਸਿੰਘ ਹੈ ਅਤੇ ਮੈਂ ਦੇਖਾਂਗਾ ਕਿ ਤੂੰ ਕਿੰਨੀ ਕੁ ਸਤੀ ਸੀਤਾ ਹੈਂ ਤੇਰੇ ਜਿਹੀਆਂ ਕਿੰਨੀਆਂ ਨੂੰ ਮੈਂ.....।"

# ੧੬

ਰਾਤ ਦੇ ਦੋ ਵਜ ਗਏ, ਪਰ ਰਾਜ ਬਾਹਰੋਂ ਨਾ ਆਈ। ਸਿਨੇਮਾ ਦਾ ਆਖ਼ਰੀ ਸ਼ੋ ਦੇਖ ਕੇ ਲੋਕ ਆਪਣੇ ਘਰੋ ਘਰੀ ਆ ਸੁਤੇ। ਪੱਕੀਆਂ ਸੜਕਾਂ ਤੋਂ ਟਾਂਗਿਆਂ ਦਿਆਂ ਘੋੜਿਆਂ ਦੇ ਸੁੰਬਾਂ ਦੀ ਟੱਪ ਟੱਪ ਬੰਦ ਹੋ ਗਈ।। ਕੁੱਤੇ ਭੌਕਣੋਂ ਹਟ ਗਏ। ਸਾਰਾ ਵਾਯੂ-ਮੰਡਲ ਚੁੱਪ ਤੇ ਸ਼ਾਂਤ ਹੋ ਗਿਆ।

ਰਾਜ ਦੀ ਉਡੀਕ ਵਿਚ ਬੈਠਿਆਂ ਹੋਇਆਂ ਸੁਖਦੇਵ ਸਿੰਘ ਨੂੰ ਨੀਂਦ ਨਾ ਆਈ। ਬਾਰ੍ਹਾਂ ਵਜੇ ਤਕ ਤਾਂ ਦਫਤਰ ਵਿਚ ਬੈਠਾ ਰਿਹਾ। ਭਾਵੇਂ ਇਕ ਦੋ ਮੁਕੱਦਮਿਆਂ ਦੀ ਤਿਆਰੀ ਕਰਨੀ ਸੀ, ਪਰ ਉਨ੍ਹਾਂ ਮੁਕੱਦਮਿਆਂ ਦੇ ਲਫ਼ਾਫ਼ਿਆਂ ਨੂੰ ਖੋਲ੍ਹ ਕੇ ਵੀ ਨਾ ਦੇਖਿਆ। ਗੁਸੇ ਤੇ ਘਿਰਣਾ ਨਾਲ ਉਸ ਦਾ ਤਨ ਮਨ ਤਰਲੋ-ਮੱਛੀ ਹੋ ਰਿਹਾ ਸੀ।

ਸ਼ੁਰੂ ਵਿਚ ਸੁਖਦੇਵ ਸਿੰਘ ਦਾ ਸੁਭਾ ਸੜੀਅਲ ਤੇ ਗੁੱਸੈਲ ਨਹੀਂ ਸੀ। ਇਸ ਖਿੜੇ ਮਥੇ ਵਾਲੇ ਨੇ ਸ਼ੀਲਾ ਨੂੰ ਸੱਤਾਂ ਸਾਲਾਂ ਵਿਚ ਨਾ ਘੂਰਿਆ ਸੀ ਤੇ ਨਾ ਕਦੀ ਕੋਈ ਮੰਦਾ ਸ਼ਬਦ ਜ਼ਬਾਨੋਂ ਆਖਿਆ ਸੀ। ਰਾਜ

ਦੇ ਆਉਣ ਤੇ ਕੁਝ ਕੁ ਦਿਨ ਤਾਂ ਹੱਸਦਾ ਤੇ ਮੁਸਕ੍ਰਾਂਦਾ ਰਿਹਾ, ਪਰ ਰਾਜ ਦੀ ਲਾਪਰਵਾਹੀ, ਅਜ਼ਾਦੀ, ਫ਼ਜ਼ੂਲ-ਖ਼ਰਚੀ ਅਤੇ ਅਵਾਰਾ ਗਰਦੀ ਨੇ ਉਸ ਦੇ ਹਾਸੇ ਤੇ ਮੁਸਕ੍ਰਾਹਟ ਨੂੰ ਹੌਲੀ ਹੌਲੀ ਉਸ ਦੇ ਚਿਹਰੇ ਤੋਂ ਅਲੋਪ ਕਰ ਦਿੱਤਾ। ਕੁਝ ਬਹੁਤੀ ਅਮੀਰੀ ਨੇ ਉਸ ਕੋਲੋਂ ਸਾਦਗੀ ਤੇ ਖੁਲ੍ਹ-ਦਿਲੀ ਖੋਹ ਲਈ। ਜਿਸ ਸੁਸਾਇਟੀ ਵਿਚ ਉਸ ਨੇ ਕਦੀ ਨਾ ਜਾਣ ਦਾ ਪ੍ਰਣ ਕੀਤਾ ਸੀ, ਰਾਜ ਨੂੰ ਖੁਸ਼ ਰਖਣ ਖ਼ਾਤਰ ਉਸ ਨੂੰ ਉਥੇ ਜਾਣਾ ਪਿਆ। ਜਿਹੜੇ ਲੀੜੇ ਉਹ ਪਾਉਣਾ ਨਹੀਂ ਸੀ ਚਾਹੁੰਦਾ ਉਹ ਉਸ ਨੂੰ ਪਾਉਣੇ ਪਏ। ਹੋਟਲਾਂ, ਕਲੱਬਾਂ ਅਤੇ ਸਿਨੇਮਾ-ਘਰਾਂ ਵਿਚ ਆਪਣੀ ਮਰਜ਼ੀ ਵਿਰੁਧ ਗਿਆ। ਉਸ ਨੂੰ ਗਿਆਨ ਹੋ ਗਿਆ ਕਿ ਮੈਂ ਆਪਣੀਆਂ ਅਖਾਂ ਦੇ ਸਾਹਮਣੇ ਹੀ ਰਾਜ ਨੂੰ ਪਰ-ਪੁਰਖਾਂ ਨਾਲ ਪ੍ਰੀਤ ਕਰਦਿਆਂ ਦੇਖ ਰਿਹਾ ਹਾਂ; ਨਵੀਂ ਸਭਿੱਅਤਾ ਦੇ ਨਾਂ ਉਤੇ ਮੇਰੇ ਨਾਲ ਧੋਖਾ ਹੋ ਰਿਹਾ ਹੈ। ਜੋ ਸੁਸਾਇਟੀ ਮੇਰੀ ਖੁਲ੍ਹ ਦੀ ਮੈਨੂੰ ਦਾਦ ਦੇ ਰਹੀ ਹੈ, ਉਹੋ ਹੀ ਮੇਰੇ ਵਲ ਉਂਗਲਾਂ ਵੀ ਕਰ ਰਹੀ ਹੈ। ਮੈਂ ਇਜ਼ਤ, ਦੌਲਤ ਤੇ ਦਿਮਾਗ ਗੁਆ ਰਿਹਾ ਹਾਂ। ਏਨੀ ਸੂਝ ਆਉਣ ਉਤੇ ਉਸ ਨੇ ਨਵੀਂ ਸੁਸਾਇਟੀ ਦੇ ਇਕੱਠਾਂ ਵਿਚ ਆਪ ਜਾਣਾ ਛੱਡ ਦਿੱਤਾ। ਜ਼ਿਲਾ-ਕਚਹਿਰੀ ਦੇ ਬਾਰ ਰੂਮ ਵਿਚ ਉਸ ਦਾ ਬੈਠਣਾ ਔਖਾ ਹੋ ਗਿਆ। ਵਕੀਲਾਂ ਦੀਆਂ ਟੋਲੀਆਂ ਉਸ ਦੀਆਂ ਗੱਲਾਂ ਕਰਦੀਆਂ ਤੇ ਰਾਜ ਦੀ ਚਰਚਾ ਹੁੰਦੀ। ਉਹ ਵਕੀਲਾਂ ਤੋਂ ਪਰੇਡਾ ਬੈਠਣ ਲੱਗ ਪਿਆ। ਕਈ ਵੇਰਾਂ ਉਸ ਨੇ ਰਾਜ ਨੂੰ ਛੱਡ ਦੇਣ ਦੀ ਸਲਾਹ ਕੀਤੀ, ਪਰ ਛੱਡ ਨਹੀਂ ਸੀ ਸਕਦਾ। ਅੰਗ੍ਰੇਜ਼ੀ ਰਾਜ ਦੀਆਂ ਅਦਾਲਤਾਂ ਉਸ ਦੀ ਮਰਜ਼ੀ ਵਿਰੁਧ ਫ਼ੈਸਲੇ ਕਰਨ ਨੂੰ ਤਿਆਰ ਸਨ। ਉਹ ਜਾਣਦਾ ਸੀ, ਰਾਜ ਅਦਾਲਤ ਦਾ ਬੂਹਾ ਖੜਕਾਏ ਬਿਨਾਂ ਨਹੀਂ ਦਮ ਲਵੇਗੀ। ਖ਼ਰਚਾ ਲੈ ਕੇ ਸਗੋਂ ਮੇਰੇ ਸਾਹਮਣੇ ਅਤੇ ਬਗੈਰ ਕਿਸੀ ਰੋਕ ਟੋਕ ਦੇ ਕੁਕਰਮ ਕਰੇਗੀ।

ਕੰਧ ਨਾਲ ਲੱਗੇ ਕਲਾਕ ਦੀਆਂ ਦੋਵੇਂ ਸੂਈਆਂ ਜਿਉਂ ਜਿਉਂ ਅੱਗੇ ਤੁਰੀਆਂ ਗਈਆਂ ਤਿਉਂ ਤਿਉਂ ਸੁਖਦੇਵ ਸਿੰਘ ਦੇ ਖਿਆਲ

ਬਦਲਦੇ ਗਏ। ਕਦੀ ਉਸ ਨੇ ਖਿਆਲ ਕੀਤਾ, ਉਹ ਰਾਜ ਦੇ ਆਉਣ ਤੇ ਉਸ ਨੂੰ ਵਰਜੇਗਾ ਕਿ ਉਹ ਬਾਹਰ ਨਾ ਜਾਇਆ ਕਰੇ। ਯਾਰ੍ਹਾਂ ਵਜੇ ਉਸ ਦਾ ਗੁੱਸਾ ਏਥੋਂ ਤਕ ਪਹੁੰਚ ਗਿਆ ਕਿ ਉਹ ਆਉਂਦੀ ਨੂੰ ਅਜ ਖੂਬ ਸੇਕਾ ਚਾੜ੍ਹੇਗਾ। ਜਿੰਨਾ ਚਿਰ ਹੱਡੀਆਂ ਨਹੀਂ ਤੋੜਦਾ, ਇਹ ਆਪਣੀਆਂ ਆਦਤਾਂ ਤੋਂ ਮੁੜਨ ਨਹੀਂ ਲੱਗੀ। ਪਰ ਜਦੋਂ ਦੋ ਵਜ ਗਏ ਤਾਂ ਇਕ-ਦਮ ਫੈਸਲਾ ਕਰ ਦਿੱਤਾ ਕਿ ਉਸ ਨੂੰ ਗੁੱਤੋਂ ਫੜ ਕੇ ਹੁਣੇ ਕੋਠੀਓਂ ਬਾਹਰ ਕਢ ਦੇਵੇਗਾ, ਭਾਵੇਂ ਉਸ ਨੂੰ ਅਦਾਲਤ ਰਾਹੀਂ ਖਰਚਾ ਕਿਉਂ ਨਾ ਦੇਣਾ ਪਵੇ। ਬੱਚੇ ਦੀ ਮੁਰਾਦ ਇਸ ਕੋਲੋਂ ਪੂਰੀ ਨਹੀਂ ਹੋ ਸਕਦੀ। ਇਹ ਫੈਸਲਾ ਕਰ ਕੇ ਉਹ ਆਪਣੇ ਬਿਸਤ੍ਰੇ ਵਿਚ ਵੜ ਗਿਆ। ਬਿਸਤ੍ਰੇ ਉਤੇ ਲੇਟੇ ਨੇ ਬੜਾ ਯਤਨ ਕੀਤਾ ਕਿ ਉਸ ਨੂੰ ਨੀਂਦ ਆ ਜਾਵੇ ਪਰ ਨਾ ਨੀਂਦ ਆਈ ਤੇ ਨਾ ਹੀ ਰਾਜ ਦੀ ਕਾਰ ਦਾ ਹਾਰਨ ਬੋਲਿਆ।

ਦੋ, ਤਿੰਨ ਤੇ ਚਾਰ ਤੋਂ ਟੱਪ ਕੇ ਕਲਾਕ ਦੀ ਛੋਟੀ ਸੂਈ ਪੰਜਾਂ ਉਤੇ ਜਾ ਖਲੋਤੀ। ਕੁਕੜ ਨੇ ਦੂਸਰੀ ਬਾਂਗ ਦਿੱਤੀ ਉਸ ਬਾਂਗ ਦੇ ਪਲ ਕੁ ਪਿਛੋਂ ਟੈਲੀਫ਼ੋਨ ਦੀ ਘੰਟੀ ਖੜਕੀ। ਉਸ ਦੇ ਖੜਕਣ ਨਾਲ ਹੀ ਸੁਖਦੇਵ ਸਿੰਘ ਦਾ ਦਿਲ ਕੰਬਿਆ। ਦਿਲ ਦੇ ਕਾਂਬੇ ਵਿਚ ਹੀ ਲੇਟਿਆ ਹੋਇਆ ਬੋਲਿਆ, "ਉਸੇ ਦਾ ਹੋਵੇਗਾ। ਕਿਸੇ ਹੋਟਲ ਵਿਚ ਬੈਠੀ ਨੂੰ ਯਾਦ ਆਇਆ ਹੋਣਾ ਏ, ਮੈਂ ਕੋਠੀ ਖ਼ਬਰ ਕਰ ਦਿਆਂ ਕਿ ਮੈਂ ਨਹੀਂ ਆਉਣਾ। ਨਾ ਆ, ਦਫ਼ਾ ਹੋ ਮੈਂ ਤੇਰੇ ਵਰਗੀ ਜੂਠ ਨੂੰ ਮੱਥੇ ਵੀ ਨਹੀਂ ਲਾਣਾ ਚਾਹੁੰਦਾ, ਮੈਂ ਫ਼ੋਨ ਸੁਣ ਕੇ ਕੀ ਲੈਣੈ।"

"ਸ਼ਾਇਦ ਕਿਸੇ ਹੋਰਸ ਵਲੋਂ ਕੋਈ ਜ਼ਰੂਰੀ Call (ਸੱਦਾ) ਨ ਹੋਏ, ਉੱਠ ਕੇ ਫੋਨ ਜ਼ਰੂਰ ਸੁਣਨਾ ਚਾਹੀਦਾ'', ਆਪ ਹੀ ਫ਼ੈਸਲਾ ਕਰ ਕੇ ਉਠਿਆ ਤੇ ਟੈਲੀਫ਼ਨ ਕੋਲ ਜਾ ਕੇ ਰਸੀਵਰ ਨੂੰ ਚੁੱਕ ਕੇ ਬੋਲਿਆ, 'ਹਲੋ'

"ਸਰਦਾਰ ਸੁਖਦੇਵ ਸਿੰਘ ਜੀ ਐਡਵੋਕੇਟ ਹਨ ?" ਅਗੋਂ ਪੁਛ ਆਈ।

"ਹਾਂ ਜੀ।"

ਮੈਂ ਡਾਕਟਰ ਰਾਮ ਪ੍ਰਕਾਸ਼ ਖੰਨਾ, ਮਿਊ ਹਸਪਤਾਲ ਤੋਂ ਬੋਲ ਰਿਹਾ ਹਾਂ।"

"ਮਿਊ ਹਸਪਤਾਲ ਤੋਂ ?"

"ਹਾਂ ਜੀ।"

"ਕਿਉਂ ?"

"ਆਪ ਦੀ ਧਰਮ ਪਤਨੀ ਰਾਜਕੁਮਾਰੀ ਮੋਟਰ ਦੇ ਹਾਦਸੇ ਨਾਲ ਜ਼ਖ਼ਮੀ ਹੋ ਕੇ ਹਸਪਤਾਲ ਰਾਤ ਦੇ ਯਾਰ੍ਹਾਂ ਵਜੇ ਪੁਜੀ ਸੀ। ਹੁਣ ਉਸ ਨੂੰ ਹੋਸ਼ ਹੈ, ਪਰ ਹਾਲਤ ਬਹੁਤ ਖ਼ਰਾਬ ਹੈ। ਆਪ ਛੇਤੀ ਪੁਜੋ।"

ਜ਼ਖ਼ਮੀ ਹੋ ਗਇ। ਹੈ ? ਮੇਰੀ ਕੋਈ ਪਤਨੀ ਨਹੀਂ, ਮਰਦੀ ਹੈ ਤਾਂ ਮਰ ਜਾਏ।" ਇਹ ਆਖ ਕੇ ਸੁਖਦੇਵ ਸਿੰਘ ਨੇ ਰਸੀਵਰ ਨੂੰ ਹਥੋਂ ਥਹਿ ਕਰ ਕੇ ਮਾਰਿਆ।

"ਮੋਟਰ ਦੇ ਹਾਦਸੇ ਨਾਲ ਜ਼ਖ਼ਮੀ ਹੋ ਕੇ ਹਸਪਤਾਲ ਪੁਜੀ, ਮਰ ਕਿਉਂ ਨ ਗਈ। ਕੰਬਖ਼ਤ ਮਰ ਜਾਂਦੀ ਤਾਂ ਚੰਗਾ ਸੀ। ਯਾਰ੍ਹਾਂ ਵਜੇ ਰਾਤ ਨੂੰ... ...।" ਗੁੱਸੇ ਨਾਲ ਦੰਦੀਆਂ ਕਰੀਚਦਾ ਹੋਇਆ ਸੁਖਦੇਵ ਸਿੰਘ ਬੋਲਿਆ, "ਮੈਂ ਉਸ ਦੀ ਸ਼ਕਲ ਵੇਖਣ ਵਾਸਤੇ ਕਦੀ ਨਹੀਂ ਜਾਵਾਂਗਾ। ਜੋ ਆਖੇ ਨਾ ਲਗੇ ਉਹ ਧਰਮ ਪਤਨੀ ਕੀ ਹੋਈ", ਇਉਂ ਆਖਦਾ ਹੋਇਆ ਉਹ ਪਿਛੇ ਹੱਟਦਾ ਆਇਆ ਤੇ ਮੰਜੇ ਉਤੇ ਆ ਗਿਆ। ਉਸ ਦੀਆਂ ਅੱਖਾਂ ਟੈਲੀਫ਼ੋਨ ਉਤੇ ਗੱਡੀਆਂ ਹੋਈਆਂ ਸਨ।

"ਵਾਹਿਗੁਰੂ ਨੇ ਚੰਗਾ ਕੀਤਾ, ਮੇਰੇ ਦਿਲ ਦੀ ਸਮਝੀ" ਅਜੇ ਉਸ ਦੀ ਜ਼ਬਾਨ ਉਤੇ ਇਹ ਸ਼ਬਦ ਹੀ ਸਨ ਕਿ ਟੈਲੀਫ਼ੋਨ ਦੀ ਘੰਟੀ ਫਿਰ ਖੜਕੀ। ਉਹ ਸੁਣਦਾ ਰਿਹਾ, ਤਿੰਨ ਕੁ ਮਿੰਟ ਹੋ ਗਏ ਤੇ ਘੰਟੀ ਖੜਕਣੋਂ ਬੰਦ ਨਾ ਹੋਈ। ਗੁੱਸੇ ਨਾਲ ਭਰਿਆ ਪੀਤਾ ਉਠਿਆ ਤੇ ਬੋਲਿਆ, "ਹਲੋ ! ਹਲੋ !!"

'ਸ: ਸੁਖਦੇਵ ਸਿੰਘ ਜੀ ਐਡਵੋਕੇਟ ਹਨ ?"

"ਹਾਂ ਜੀ !"

"ਮੈਂ ਮਿਊ ਹਸਪਤਾਲ ਵਿਚੋਂ ਵਾਰਡ ਇਨਚਾਰਜ ਬੋਲ ਰਿਹਾ ਹਾਂ। ਆਪ ਨੂੰ ਇਤਲਾਹ ਦਿਤੀ ਗਈ ਹੈ ਕਿ ਆਪ ਦੀ Wife (ਇਸਤ੍ਰੀ) ਰਾਜ ਕੁਮਾਰੀ ਸਾਹਿਬਾ ਮੋਟਰ ਦੇ ਹਾਦਸੇ ਨਾਲ ਜ਼ਖ਼ਮੀ ਹੋਈ ਹਸਪਤਾਲ ਪਈ ਹੈ। ਉਹ ਆਪ ਨੂੰ ਬੁਲਾ ਰਹੀ ਹੈ। ਉਸ ਦੀ ਹਾਲਤ ਬਹੁਤ ਖ਼ਰਾਬ ਹੈ। ਛੇਤੀ ਪੁਜੋ। ਥਾਣੇਦਾਰ ਸਾਹਿਬ ਵੀ ਆਏ ਹੋਏ ਹਨ, ਉਹ ਆਪ ਕੋਲੋਂ ਕੁਝ ਪੁਛਣਾ ਚਾਹੁੰਦੇ ਹਨ।"

"ਮੈਥੋਂ ਕੀ ਪੁਛਣਾ ਚਾਹੁੰਦੇ ਹਨ ?"

"ਪਤਾ ਨਹੀਂ ਕੀ ਪੁਛਣਾ ਚਾਹੁੰਦੇ ਹਨ, ਰਾਜ ਕੁਮਾਰੀ ਜੀ ਦੇ ਨਾਲ ਦੇ ਦੋ ਆਦਮੀ ਮਰ ਵੀ ਗਏ ਹਨ। ਉਨ੍ਹਾਂ ਦੀਆਂ ਲੋਥਾਂ ਹਸਪਤਾਲ ਪਈਆਂ ਹਨ। ਸ਼ਾਇਦ ਉਨ੍ਹਾਂ ਬਾਰੇ ਕੁਝ ਪੁਛਣਾ ਹੋਵੇ ਕਿ ਉਹ ਕੌਣ ਹਨ।

"ਹਾਦਸਾ ਕਿਥੇ ਹੋਇਆ ਹੈ ?"

"ਰਾਵੀ ਰੋਡ ਤੇ ਦਸਿਆ ਜਾਂਦਾ ਹੈ।"

"ਥਾਣੇਦਾਰ ਸਾਹਿਬ ਨੂੰ ਜੇਕਰ ਇਥੇ ਭੇਜ ਦਿਓ ਤਾਂ ਚੰਗਾ ਹੋਵੇਗਾ। ਮੈਂ ਹਸਪਤਾਲ ਨਹੀਂ ਆਉਣਾ ਚਾਹੁੰਦਾ। ਮੈਂ ਮਰਦੀ ਦਾ ਵੀ ਮੂੰਹ ਵੇਖਣਾ ਨਹੀਂ ਚਾਹੁੰਦਾ।"

ਰਸੀਵਰ ਰੱਖ ਕੇ ਸੁਖਦੇਵ ਸਿੰਘ ਪਿਛੇ ਮੁੜਿਆ ਹੀ ਸੀ ਕਿ ਉਸ ਦੀ ਮਾਤਾ ਉਸ ਦੇ ਕਮਰੇ ਦੇ ਬੂਹੇ ਵਿਚ ਖਲੋਤੀ ਹੋਈ ਦਿਸੀ।

"ਕੀ ਗੱਲ ਹੈ, ਪੁੱਤਰ, ਕੌਣ ਜ਼ਖ਼ਮੀ ਹੋ ਗਿਆ ? ਕੀ ਰਾਜ ਰਾਤੀਂ ਆਈ ਨਹੀਂ ?" ਉਥੇ ਖਲੋਤੀ ਨੇ ਸੁਖਦੇਵ ਸਿੰਘ ਤੋਂ ਪੁਛਿਆ।

"ਨਿਤ ਦੀ ਕਲੇਸ਼ ਮੁਕ ਗਈ।" ਨੀਵੀਂ ਧੋਣ ਸੁੱਟੀ ਸੁਖਦੇਵ ਸਿੰਘ ਬੋਲਿਆ।

"ਕਿਹੜੀ ਕਲੇਸ਼ ?" ਉਸ ਦੀ ਮਾਤਾ ਅੱਗੇ ਹੁੰਦੀ ਹੋਈ ਪੁਛਣ ਲੱਗੀ।

"ਰਾਜ ਦਾ ਕਲੇਸ਼। ਮੋਟਰ ਉਸ ਦਾ ਕਾਲ ਬਣ ਗਈ ਹੈ, ਰਾਤ ਦੇ ਯਾਰ੍ਹਾਂ ਵਜੇ ਦੀ ਫਟੜ ਹੋਕੇ ਹਸਪਤਾਲ ਪਈ ਹੈ। ਖ਼ਬਰੇ ਕਿੱਥੋਂ ਝੱਖਾਂ ਮਾਰਦੀ ਆਈ ਸੀ!"

ਕਾਰ ਕਿਥੇ ਜਾ ਮਾਰੀ ਸੂ?"

,'ਰਾਵ ਰੋਡ ਤੇ ਕਿਤੇ ਆਖਦੇ ਹਨ।"

"ਹੁਣ ਕੀ ਬਣੂ?'

"ਹੁਣ ਕੀ, ਮਰਨ ਦੇ ਸੂ, ਆਪੇ ਉਸ ਦੀ ਮਾਂ ਲੋਥ ਨੂੰ ਹਸਪਤਾਲੋਂ ਚੁੱਕ ਲਿਆਵੇਗੀ।"

"ਹੈਂ?"

"ਹਾਂ, ਤੂੰ ਘਾਬਰ ਨਾ, ਸਗੋਂ ਟੰਟਾ ਮੁਕਾ। ਮੈਂ ਤਾਂ ਲੋਕਾਂ ਵਿਚ ਮੂੰਹ ਵਿਖਾਣ ਜੋਗਾ ਨਹੀਂ ਰਿਹਾ।"

'ਪਰ ਲਾਲ, ਦੁਨੀਆ!"

ਸੁਖਦੇਵ ਸਿੰਘ ਦੀ ਮਾਤਾ ਨੇੜੇ ਆ ਗਈ। ਭਾਵੇਂ ਸਮੇਂ ਨੇ ਉਸ ਨੂੰ ਬਹੁਤ ਬੁਢਿਆਂ ਕਰ ਦਿਤਾ ਹੋਇਆ ਸੀ, ਪਰ ਉਸ ਦੇ ਸਰੀਰ ਵਿਚ ਅਜੇ ਸਾਹ ਸਤ ਚੰਗਾ ਸੀ ਕਿਉਂਕਿ ਖ਼ੁਰਾਕ ਵਲੋਂ ਕਦੀ ਕਮੀ ਨਹੀਂ ਸੀ ਹੋਈ। ਅਜੇ ਜੇ ਉਸ ਨੂੰ ਪੋਤਰੇ ਦੇ ਮੂੰਹ ਵੇਖਣ ਦਾ ਝੋਰਾ ਨਾ ਹੁੰਦਾ ਤਾਂ ਖਬਰੇ ਉਹ ਆਪਣੀ ਅਸਲ ਉਮਰ ਤੋਂ ਛੋਟੀ ਲੱਗਦੀ। ਉਹ ਘਬਰਾ ਗਈ। ਮਾੜੀ ਸੀ ਜਾਂ ਚੰਗੀ, ਫਿਰ ਵੀ ਉਸ ਦੀ ਨੂੰਹ ਸੀ। "ਇਕ ਵਾਰ ਜਾ ਕੇ ਦੇਖਣੀ ਜ਼ਰੂਰ ਪਵੇਗੀ, ਨਹੀਂ ਤਾਂ ਲੋਕਾਂ ਨੇ ਤਾਂ ਗੱਲਾਂ ਕਰ ਕਰ ਕੇ ਜਾਨ ਨਕ ਲਿਆ ਦੇਣੀ ਹੈ", ਉਹ ਘਬਰਾਹਟ ਨਾਲ ਬੋਲੀ।

"ਅੱਗੇ ਲੋਕੀਂ ਘਟ ਗਲਾਂ ਕਰ ਰਹੇ ਨੇ, ਅਜ ਸਗੋਂ ਸਾਰੀਆਂ ਗੱਲਾਂ ਦਾ ਖ਼ਾਤਮਾ ਹੋ ਜਾਏਗਾ।"

ਟੈਲੀਫ਼ੋਨ ਦੀ ਘੰਟੀ ਤੀਸਰੀ ਵੇਰਾਂ ਖੜਕੀ। ਸੁਖਦੇਵ ਸਿੰਘ ਉਸ ਵਲ ਦੇਖਦਾ ਹੋਇਆ ਖਲੋਤਾ ਰਿਹਾ।

"ਅੱਗੇ ਹੋ ਕੇ ਸੁਣ ਪੁੱਤਰ, ਕੌਣ ਕੀ ਆਖਦਾ ਹੈ?" ਉਸ ਦੀ ਮਾਂ ਨੇ ਅਖਿਆ ਤਾਂ ਉਹ ਹੌਲੀ ਹੌਲੀ ਅਗੇ ਹੋਇਆ ਤੇ ਕੰਬਦੀਂ ਹੱਥੀਂ ਰਸੀਵਰ ਨੂੰ ਚੁੱਕ ਹੀ ਲਿਆ। ਫੋਨ ਵਿਚ ਬੋਲਣ ਵਾਲੀ ਉਸ ਦੀ ਸਸ ਭਗਵੰਤ ਕੌਰ ਸੀ, ਜੋ ਉਸ ਨੂੰ ਮਿਊ ਹਸਪਤਾਲ ਵਿਚ ਸਦ ਰਹੀ ਸੀ।

## ੧੭

ਉਸ ਦਿਨ ਰਾਜ ਸ਼ਾਮ ਸੁੰਦਰ ਦੇ ਨਾਲ ਫਿਰਨ ਤੁਰਨ ਵਾਸਤੇ ਚਾਰ ਵਜੇ ਘਰੋਂ ਚਲੀ ਗਈ। ਰਾਹ ਵਿਚ ਉਨ੍ਹਾਂ ਨੂੰ ਨਰਿੰਦਰ ਮਿਲ ਗਿਆ, ਉਸ ਨੂੰ ਵੀ ਕਾਰ ਵਿਚ ਬਿਠਾ ਲਿਆ ਤੇ ਤਿੰਨੇ ਦਰਿਆ ਰਾਵੀ ਦੇ ਕਨਾਰੇ ਚਲੇ ਗਏ। ਪੁਲ ਅਤੇ ਵਸੋਂ ਤੋਂ ਦੂਰ ਉਨ੍ਹਾਂ ਨੇ ਡੇਰਾ ਲਾਇਆ। ਮੋਟਰ ਦੀਆਂ ਗੱਦੀਆਂ ਬਾਹਰ ਕੱਢ ਕੇ ਬੈਠ ਗਏ।

ਇਕਾਂਤ ਸੀ, ਰਾਵੀ ਦਾ ਨਿਰਮਲ ਜਲ ਬੇ-ਪਰਵਾਹੀ ਨਾਲ ਤੁਰਿਆ ਜਾ ਰਿਹਾ ਸੀ। ਕਦੀ ਕਦੀ ਮੱਛੀਆਂ ਟਪੋਸੀਆਂ ਮਾਰ ਕੇ ਜਲ ਦੀ ਅਡੋਲਤਾ ਨੂੰ ਭੰਗ ਕਰਦੀਆਂ ਸਨ। ਦੂਰ ਤੱਕ ਹਰਿਆਵਲ ਹੀ ਹਰਿਆਵਲ ਨਜ਼ਰ ਆ ਰਹੀ ਸੀ।

ਸ਼ਾਮ ਸੁੰਦਰ ਤੇ ਨਰਿੰਦਰ ਰਾਜ ਦੇ ਮਿਤਰ ਸਨ। ਮਿਤਰ ਵੀ ਉਹ, ਜਿਨ੍ਹਾਂ ਨੂੰ ਵੇਖ ਕੇ ਜੀਉਂਦੀ ਸੀ। ਉਨ੍ਹਾਂ ਦਾ ਆਖਾ ਨਹੀਂ ਸੀ ਮੋੜਦੀ ਭਾਵੇਂ ਉਹ ਉਸ ਨੂੰ ਖੂਹ ਵਿਚ ਸੁੱਟ ਦੇਣ। ਉਨ੍ਹਾਂ ਨੂੰ ਮਿਲ ਕੇ

ਉਸ ਨੂੰ ਖੁਸ਼ੀ ਹੁੰਦੀ ਸੀ। ਉਹ ਸੁਖਦੇਵ ਸਿੰਘ ਦੀ ਕਮਾਈ ਨੂੰ ਉਨ੍ਹਾਂ ਦੀਆਂ ਜੇਬਾਂ ਵਿਚ ਪਾਉਂਦੀ ਤੇ ਵਟਾਂਦਰੇ ਵਿਚ ਉਨ੍ਹਾਂ ਕੋਲੋਂ ਪਿਆਰ ਲੈਂਦੀ।

ਉਹ ਦਰਿਆ ਤੇ ਖ਼ਾਲੀ ਨਹੀਂ ਗਏ, ਸਗੋਂ ਖਾਣ ਵਾਸਤੇ ਬਹੁਤ ਕੁਝ ਨਾਲ ਲੈ ਗਏ ਸਨ। ਮਠਿਆਈਆਂ, ਫਲ, ਵਿਸਕੀ ਦੀ ਬੋਤਲ ਅਤੇ ਸੋਡੇ ਦੀਆਂ ਬੋਤਲਾਂ ਕਾਰ ਵਿਚੋਂ ਕੱਢ ਕੇ ਉਨ੍ਹਾਂ ਨੇ ਆਪਣੇ ਸਾਹਮਣੇ ਰੱਖ ਲਈਆਂ।

ਨਰਿੰਦਰ, ਜੋ ਹਮੇਸ਼ਾ ਸਾਕੀ ਦਾ ਕੰਮ ਕਰਦਾ ਸੀ, ਅਜ ਭੀ ਬੜੇ ਚਾਅ ਨਾਲ ਸਾਰੀਆਂ ਚੀਜ਼ਾਂ ਨੂੰ ਪਰੋਸਣ ਵਿਚ ਫੁਰਤੀ ਵਿਖਾ ਰਿਹਾ ਸੀ।ਜਿਸ ਵੇਲੇ ਉਸ ਨੇ ਵਿਸਕੀ ਗਲਾਸਾਂ ਵਿਚ ਪਾਈ ਤਾਂ ਆਪ-ਮੁਹਾਰਾ ਫ਼ਿਲਮੀ ਗੀਤ ਗਾਉਣ ਲੱਗ ਪਿਆ। ਉਸ ਦਾ ਗਲਾ ਰਸੀਲਾ ਸੀ ਤੇ ਬੜੇ ਨਖ਼ਰੇ ਨਾਲ ਗਾਇਆ ਕਰਦਾ ਸੀ। ਵਿਸਕੀ ਦੀ ਖ਼ੁਸ਼ਬੂ ਨੇ ਉਸ ਨੂੰ ਹੋਰ ਵੀ ਮਸਤੀ ਵਿਚ ਲੈ ਆਂਦਾ :

"ਨਦੀ ਕਿਨਾਰੇ ਬੈਠੇ ਸਾਜਨ......ਨਦੀ ਕਿਨਾਰੇ।"

ਇਸ ਗੀਤ ਨੂੰ ਉਸ ਨੇ ਐਸੀ ਰਸ-ਮਈ ਲੈਅ ਤੇ ਤਾਲ ਵਿਚ ਗਾਇਆ ਕਿ ਦਰਿਆ ਦੀਆਂ ਲਹਿਰਾਂ ਭੀ ਕੁਝ ਰੁਕ ਕੇ ਚਲਣ ਲੱਗੀਆਂ। ਰਾਜ ਤੇ ਮੁੰਦਰ ਦੇ ਦਿਲ ਪ੍ਰੀਤ-ਵਲਵਲੇ ਦੇ ਜੋਸ਼ ਨਾਲ ਨਚਣ ਵਾਸਤੇ ਤਿਆਰ ਹੋ ਪਏ। ਰਾਜ ਭਾਵੇਂ ਆਪ ਚੰਗਾ ਗਾ ਸਕਦੀ ਸੀ, ਪਰ ਨਰਿੰਦਰ ਨੇ ਐਸਾ ਟੱਠ ਬੱਧਾ ਕਿ ਉਹ ਉਸ ਤੋਂ ਵਾਰਨੇ ਜਾਣ ਲੱਗ ਪਈ। ਉਸ ਦਾ ਦਿਲ ਉਛਲਣ ਲਗ ਪਿਆ।

ਰਾਜ ਸ਼ਰਬ ਨਹੀਂ ਸੀ ਪੀਣਾ ਚਾਹੁੰਦੀ, ਪਰ ਨਰਿੰਦਰ ਨੇ ਜਦੋਂ—

"ਪੀ ਸਜਨੀ ਤੂੰ ਪੀ......ਸੁਖ ਦਾ ਜੀਵਨ ਜੀ!"

ਦਾ ਟੱਪਾ ਗਾਉਂਦਿਆਂ ਹੋਇਆਂ ਗਲਾਸ ਅੱਗੇ ਕੀਤਾ ਤਾਂ ਉਹ ਉਸ ਦੇ ਹਥੋਂ ਫੜਨੋਂ ਨਾਂਹ ਨਾ ਕਰ ਸਕੀ। ਗਲਾਸ ਬੁਲ੍ਹਾਂ ਨਾਲ ਲਾਇਆ ਤੇ ਅੱਖਾਂ ਮੀਟ ਕੇ ਪੀ ਗਈ।

ਦੋਹਾਂ ਮਿਤਰਾਂ ਦੀ ਸਿਹਤ ਦੇ ਪਿਆਲੇ ਉਸ ਨੇ ਪੀ ਲਏ, ਜਿਸ

ਨਾਲ ਉਸ ਨੇ ਆਪਣੀ ਹੋਸ਼ ਗਵਾ ਲਈ। ਨਰਿੰਦਰ ਨੇ ਗੀਤ ਗਾਇਆ। ਉਹ ਗੀਤ ਦੇ ਤਾਲ ਉਤੇ ਨੱਚਣ ਲੱਗ ਪਈ। ਸ਼ਾਮ ਤੇ ਸੁੰਦਰ ਗਿੱਧਾ ਪਾਉਣ ਲਗ ਪਏ। ਕੁਝ ਚਿਰ ਨਾਚ ਹੁੰਦਾ ਰਿਹਾ। ਉਸ ਦੇ ਬਾਹਦ ਸਾਹ ਲਿਆ ਤੇ ਰਾਵੀ ਦੇ ਨਿਰਮਲ ਜਲ ਵਿਚ ਤਿੰਨੇ ਨ੍ਹਾਤੇ, ਤਰੇ ਤੇ ਕੁਦੇ। ਛਿਟੇ ਮਾਰ ਮਾਰ ਕੇ ਇਕ ਦੂਜੇ ਦੀਆਂ ਅੱਖਾਂ ਲਾਲ ਕੀਤੀਆਂ। ਕਿਨਾਰੇ ਉਪਰ ਆ ਕੇ ਫਿਰ ਪ੍ਰੀਤ-ਪਿਆਲੇ ਪੀਣੇ ਸ਼ੁਰੂ ਕਰ ਦਿਤੇ।

"ਮੈਂ ਸੱਚ ਆਖਦੀ ਹਾਂ, ਜੇ ਤੁਸੀਂ ਮੇਰੇ ਮਿਤਰ ਨਾ ਹੋਵੋ ਤਾਂ ਕਤਾਬਾਂ ਦੇ ਕੀੜੇ ਵਕੀਲ ਸਾਹਿਬ ਕੋਲ ਤਾਂ ਮੈਂ ਦੰਮ ਘੁਟ ਕੇ ਮਰ ਜਾਵਾਂ", ਇਸ ਫ਼ਿਕਰੇ ਨੂੰ ਕਈ ਵੇਰਾਂ ਰਾਜ ਨੇ ਆਪਣੀਆਂ ਕੰਬਦੀਆਂ ਬੁਲ੍ਹੀਆਂ ਨਾਲ ਕਿਹਾ।

ਸ਼ਾਮਾਂ ਪੈ ਗਈਆਂ, ਪਰ ਉਨ੍ਹਾਂ ਦਾ ਪ੍ਰੇਮ-ਨਾਟਕ ਨਾ ਮੁਕਾ। ਤਾਰੇ ਝਲੂਕ ਪਏ, ਜੋ ਕੁਝ ਦਿਸਦਾ ਸੀ, ਉਹ ਦਿਸਣੋਂ ਹਟ ਗਿਆ, ਪਰ ਰਾਜ ਦੇ ਸ਼ਾਮ ਤੇ ਨਰਿੰਦਰ ਨਾਲ ਚੋਹਲ ਨਾ ਖਤਮ ਹੋਏ। ਉਸ ਨੂੰ ਨਾ ਘਰ ਜਾਣ ਦਾ ਖਿਆਲ ਰਿਹਾ ਤੇ ਨਾ ਆਪਣੇ ਆਪ ਦੀ ਹੋਸ਼ ਰਹੀ। ਸਚ ਮੁਚ ਹਨੇਰਾ ਹਰ ਇਕ ਦੇ ਪੜਦੇ ਕਜਦਾ ਹੈ। ਸ਼ਾਇਦ ਇਹ ਦਿਨੋ ਦਿਨ ਤਦੇ ਹੀ ਬਹੁਤਾ ਕਾਲਾ ਹੁੰਦਾ ਜਾਂਦਾ ਹੈ ਕਿ ਮਨੁੱਖਾਂ ਦੇ ਮੰਦ ਕਰਮਾਂ ਦੀ ਕਾਲਖ ਨੂੰ ਆਪ ਸਮੇਟ ਕੇ ਉਨ੍ਹਾਂ ਨੂੰ ਦੁਨੀਆ ਦੀਆਂ ਉਂਗਲਾਂ ਤੋਂ ਬਚਾ ਲੈਂਦਾ ਹੈ। ਉਹ ਵਹਿਸ਼ੀਆਂ ਵਾਂਗ ਕਦੇ ਸ਼ਾਮ ਦੇ ਗਲ ਤੇ ਕਦੇ ਨਰਿੰਦਰ ਦੇ ਗਲਵਕੜੀ ਪਾ ਰਹੀ ਸੀ।

ਰਾਤ ਦੇ ਦਸ ਵਜ ਗਏ। ਨਰਿੰਦਰ ਦਾ ਨਸ਼ਾ ਕੁਝ ਉਤਰਿਆ। ਸ਼ਾਮ ਸੁੰਦਰ ਨੂੰ ਹੋਸ਼ ਆਈ, ਪਰ ਰਾਜ ਬੇ ਸੁਰਤ ਹੋ ਗਈ। ਉਸ ਨੂੰ ਮਲੋ ਮਲੀ ਬਹੁਤੀ ਪਿਲਾਈ ਗਈ ਸੀ। ਉਹ ਨਾ ਪਚੀ ਤੇ ਉਸ ਨੂੰ ਉਲਟੀਆਂ ਆਉਣੀਆਂ ਸ਼ੁਰੂ ਹੋ ਗਈਆਂ। ਨਰਿੰਦਰ ਨੇ ਉਸ ਨੂੰ ਚੁਕ ਕ ਕਾਰ ਵਿਚ ਰਖਿਆ। ਗਲ ਬੰਡੀ ਤੇ ਤੇੜ ਪੇਟੀ ਕੋਟ ਤੋਂ ਬਿਨਾਂ ਉਸ ਦੇ ਉਦਾਲੇ ਕੁਝ ਨਹੀਂ ਸੀ। ਸਾੜ੍ਹੀ, ਜੋ ਉਸ ਨੇ ਨ੍ਹਾਉਣ ਸਮੇਂ ਉਤਾਰੀ

ਸੀ, ਹੁਣ ਬੰਨ੍ਹਣ ਦੀ ਹੋਸ਼ ਨਹੀਂ ਸੀ।

ਸ਼ਾਮ ਅਗੇ ਬੈਠ ਗਿਆ ਤੇ ਨਰਿੰਦਰ ਮੋਟਰ ਨਸਾਉਣ ਲੱਗਾ।

"ਇਸ ਨੂੰ ਮੇਰੇ ਘਰ ਹੀ ਲੈ ਚਲੀਏ, ਸਵੇਰੇ ਆਪੇ ਆਪਣੇ ਘਰ ਚਲੀ ਜਾਊ", ਸ਼ਾਮ ਨੇ ਨਰਿੰਦਰ ਨੂੰ ਆਖਿਆ।

"ਜਿਵੇਂ ਤੇਰੀ ਮਰਜ਼ੀ, ਪਰ ਦੇਖੀਂ ਰਾਤ ਨੂੰ ਤੰਗ ਨਾ ਕਰੀਂ ਸੂ, ਅਗੇ ਹੀ ਇਸ ਨਾਲ ਬਥੇਰੀ ਹੋਈ ਹੈ। ਵਕੀਲ ਦਾ ਘਰ ਪੂਰਾ ਕਰਨ ਵਾਸਤੇ ਅਜ ਹੀ ਇਸ ਨੂੰ ਕੋਈ ਨਵੀਂ ਕਹਾਣੀ ਵੀ ਘੜ ਦੇਣੀ।"

ਨਰਿੰਦਰ ਕਾਰ ਨੂੰ ਚਲਾਈ ਜਾ ਰਿਹਾ ਸੀ ਜਦੋਂ ਬੁੱਢੇ ਦਰਿਆ ਦੇ ਪੁਲ ਕੋਲ ਆਇਆ ਤਾਂ ਕਾਰ ਦੇ ਅਗੇ ਕੁੱਤਾ ਆ ਗਿਆ। ਉਸ ਨੇ ਕੁੱਤੇ ਦੀ ਜਾਨ ਬਚਾਉਣ ਦਾ ਯਤਨ ਕੀਤਾ। ਕੁੱਤਾ ਤਾਂ ਬਚ ਗਿਆ, ਪਰ ਕਾਰ ਟਾਹਲੀ ਵਿਚ ਜਾ ਵਜੀ। ਟਾਹਲੀ ਨਾਲ ਇਕੋ ਟੱਕਰ ਖਾ ਕੇ ਕਾਰ ਪੁਠੀ ਹੋ ਗਈ। ਉਸ ਦੇ ਹੇਠ ਆ ਕੇ ਸ਼ਾਮ ਸੁੰਦਰ ਤੇ ਨਰਿੰਦਰ ਉਥੇ ਹੀ ਮਰ ਗਏ। ਰਾਜ ਨੂੰ ਬਹੁਤ ਗੁਝੀਆਂ ਸਟਾਂ ਲਗੀਆਂ, ਜਿਨ੍ਹਾਂ ਨਾਲ ਉਹ ਬੇਸੁਰਤ ਹੋ ਗਈ। ਵਡੀ ਸਟ ਸਿਰ ਦੀ ਸੀ, ਜਿਸ ਵਿਚੋਂ ਬਹੁਤ ਜ਼ਿਆਦਾ ਖ਼ੂਨ ਨਿਕਲ ਜਾਣ ਦੇ ਕਾਰਨ ਡਾਕਟਰ ਉਸ ਦੀ ਜ਼ਿੰਦਗੀ ਖਤਰੇ ਵਿਚ ਸਮਝ ਰਹੇ ਸਨ।

ਸ਼ਾਮ ਸੁੰਦਰ ਤੇ ਨਰਿੰਦਰ ਦੀਆਂ ਲੋਥਾਂ ਦੇਖ-ਭਾਲ ਵਾਸਤੇ ਮਿਊ ਹਸਪਤਾਲ ਦੇ ਕਮਰੇ ਵਿਚ ਪਈਆਂ ਹਨ ਤੇ ਉਪ੍ਰੇਸ਼ਨ ਰੂਮ ਵਿਚ ਰਾਜ ਮੰਜੇ ਉਤੇ ਪਈ ਹੈ। ਦੋ ਨਰਸਾਂ ਉਸ ਦੇ ਕੋਲ ਖਲੋਤੀਆਂ ਹਨ। ਵਾਰਡ ਇਨਚਾਰਜ ਥੋੜ੍ਹੇ ਥੋੜ੍ਹੇ ਸਮੇਂ ਪਿਛੋਂ ਦੇਖਣ ਲਈ ਆਉਂਦਾ ਹੈ। ਸਿਰ ਤੇ ਪੱਟੀਆਂ ਬੰਨ੍ਹੀਆਂ ਹੋਈਆਂ ਹਨ। ਬੱਸ ਉਸ ਦੀਆਂ ਅੱਖਾਂ ਤੇ ਬੁਲ੍ਹੀਆਂ ਹੀ ਨੰਗੀਆਂ ਹਨ।

ਇਕ ਕੁਰਸੀ ਤੇ ਰਾਜ ਦੀ ਮਾਂ ਭਗਵੰਤ ਕੌਰ ਬੈਠੀ, ਉਸ ਕੋਲੋਂ ਸੱਟਾਂ ਲੱਗਣ ਦਾ ਕਾਰਨ ਪੁਛ ਰਹੀ ਹੈ, ਪਰ ਉਹ ਉਸ ਦੇ ਪਲੇ ਕੁਝ ਨਹੀਂ ਪਾ ਰਹੀ। ਕਮਜ਼ੋਰੀ ਦੇ ਕਾਰਨ ਉਹ ਉਸ ਵਲ ਕੁਝ ਬੇ-ਤਾਬ

ਜਹੀ ਹੋ ਕੇ ਕਿੰਨਾ ਕਿੰਨਾ ਚਿਰ ਚੁਪ ਰਹਿਣ ਪਿਛੋਂ ਜੇ ਬੋਲਦੀ ਹੈ ਤਾਂ ਇਹੋ "ਮੇਰੀ ਕਿਸਮਤ, ਮੇਰੀ ਭੁਲ......ਮੈਨੂੰ ਪਤਾ ਨਹੀਂ।" ਇਸ ਤੋਂ ਅੱਗੇ ਵਧੇ ਤਾਂ ਉਸ ਦੀ ਜ਼ਬਾਨੋਂ ਨਿਕਲਦਾ, "ਕੀ ਸੱਚ ਮੁੱਚ ਉਹ ਆਉਣਗੇ ਹੀ ਨਹੀਂ। ਮਾਂ, ਤੂੰ ਜਾ ਕੇ ਉਨ੍ਹਾਂ ਨੂੰ ਲੈ ਆ।"

"ਕਿਨ੍ਹਾਂ ਨੂੰ ਮੇਰੀ ਰਾਜ?" ਅੱਥਰੂ ਕੇਰਦੀ ਹੋਈ ਭਗਵੰਤ ਪੁਛਦੀ।

"ਸਰਦਾਰ ਜੀ ਨੂੰ। ਉਹ ਨਹੀਂ ਆਉਣਗੇ, ਮੈਂ ਉਨ੍ਹਾਂ ਦੀ ਇਕ ਨਹੀਂ ਮੰਨਦੀ ਰਹੀ, ਉਨ੍ਹਾਂ ਨੂੰ ਸਦਾ ਧੋਖਾ ਦਿੰਦੀ ਰਹੀ ਹਾਂ, ਵਡੇ ਕੁਕਰਮ ਕੀਤੇ ਹਨ।"

ਭਗਵੰਤ ਮਾਂ ਸੀ। ਉਸ ਨੂੰ ਆਪਣੀ ਰਾਜ ਦੇ ਮੰਦ ਜੀਵਨ ਦਾ ਪਤਾ ਸੀ, ਪਰ ਉਹ ਰੋਕ ਨਹੀਂ ਸੀ ਸਕਦੀ, ਕਿਉਂਕਿ ਉਸ ਦਾ ਆਪਣਾ ਜੀਵਨ ਰਾਜ ਨਾਲੋਂ ਵੀ ਬਹੁਤੀਆਂ ਗ਼ਲਤੀਆਂ ਦੇ ਵਹਿਣ ਵਿਚ ਕਦੇ ਰੁੜ੍ਹ ਚੁਕਾ ਸੀ। ਰਾਜ ਨੌਜਵਾਨ ਸੀ ਅਤੇ ਸਭ ਕੁਝ ਸਮਝਦੀ ਸੀ, ਇਸ ਲਈ ਉਸ ਦੇ ਜੀਵਨ ਉਤੇ ਭਗਵੰਤ ਕੌਰ ਦੇ ਜੀਵਨ ਦਾ ਬੜਾ ਅਸਰ ਹੋਇਆ ਸੀ। ਭਗਵੰਤ ਕੌਰ ਨਾਲੋਂ ਰਾਜ ਨੇ ਜੇ ਵਾਧੇ ਦੀ ਕੋਈ ਗੱਲ ਕੀਤੀ ਸੀ ਤਾਂ ਉਹ ਸ਼ਰਾਬ ਪੀਣ ਦੀ ਸੀ। ਭਗਵੰਤ ਨੇ ਕਦੀ ਆਪਣੇ ਸਾਰੇ ਜੀਵਨ ਵਿਚ, ਭਾਵੇਂ ਕਿੰਨੇ ਸ਼ਰਾਬੀ ਮਿਤ੍ਰ ਬਣਾਏ ਸਨ, ਸ਼ਰਾਬ ਦਾ ਘੁੱਟ ਨਹੀਂ ਸੀ ਭਰਿਆ।

ਹਸਪਤਾਲ, ਕਬਰਸਤਾਨ ਤੇ ਸ਼ਮਸ਼ਾਨ-ਭੂਮੀ ਅਜਿਹੀਆਂ ਥਾਵਾਂ ਹਨ, ਜੋ ਪਾਪ ਕਰੇਦਿਆਂ ਨੂੰ ਉਨ੍ਹਾਂ ਦੇ ਪਾਪਾਂ ਦਾ ਗਿਆਨ ਘੜੀ ਪਲ ਵਾਸਤੇ ਜ਼ਰੂਰ ਕਰਾਉਂਦੀਆਂ ਹਨ। ਅੱਜ ਭਗਵੰਤ ਤੇ ਰਾਜ ਨੂੰ ਉਨ੍ਹਾਂ ਦੀਆਂ ਆਤਮਾਆਂ ਬੋਲ ਬੋਲ ਕੇ ਆਖ ਰਹੀਆਂ ਸਨ, "ਅਜ ਦਾ ਹਾਦਸਾ ਤੁਹਾਡੇ ਕੁਕਰਮਾਂ ਦਾ ਫਲ ਹੈ ਤੇ ਧਰਮ-ਰਾਜ ਦੀ ਕਚਹਿਰੀ ਤੋਂ ਪਹਿਲਾਂ ਹੀ ਤੁਹਾਡੇ ਮੰਦ ਕਰਮਾਂ ਦਾ ਢੰਡੋਰਾ ਪਿਟਿਆ ਜਾਣਾ ਹੈ।"

"ਬੱਚੀ, ਕੀ ਇਹ ਸੱਚ ਹੈ ਕਿ ਤੂੰ ਸ਼ਰਾਬ ਪੀਤੀ ਸੀ, ਡਾਕਟਰ

ਆਖਦਾ ਹੈ ?"

ਭਗਵੰਤ ਨੇ ਇਹ ਪੁਛ ਕਈ ਵੇਰਾਂ ਕੀਤੀ, ਪਰ ਰਾਜ ਨੇ ਕੋਈ ਉੱਤਰ ਨਾ ਦਿਤਾ।

"ਮੇਰੇ ਕੋਲ ਐਸ ਵੇਲੇ ਸਿਰਫ ਪਛਤਾਵਾ ਹੀ ਹੈ ਕਿ ਮੈਂ ਤੈਨੂੰ ਕੋਈ ਚੰਗੀ ਸਿਖਿਆ ਨਾ ਦੇ ਸਕੀ। ਤੈਨੂੰ ਉਹ ਖ਼ਤਰੇ ਨਾ ਦਸੇ ਜੋ ਹਰ ਇਕ ਅਮੀਰ ਮੁਟਿਆਰ ਦੇ ਸਾਹਮਣੇ ਉਸ ਵੇਲੇ ਆਉਂਦੇ ਹਨ, ਜਦੋਂ ਉਹ ਆਪਣੇ ਆਪਨੂੰ ਅਜ਼ਾਦ ਸਮਝਣ ਲੱਗ ਪੈਂਦੀ ਹੈ। ਬਹੁਤੀ ਮੇਰੀ ਹੀ ਗ਼ਲਤੀ ਹੈ।ਆਪਣੇ ਮਾਂ ਪਿਓ ਦੇ ਆਚਰਨਾਂ ਦਾ ਅਸਰ ਔਲਾਦ ਉਪਰ ਜ਼ਰੂਰ ਪੈਂਦਾ ਹੈ", ਭਗਵੰਤ ਕੌਰ ਪਛਤਾਵਾ ਕਰ ਰਹੀ ਸੀ।

ਡਾਕਟਰ ਆਇਆ। ਉਸ ਨੇ ਭਗਵੰਤ ਕੌਰ ਨੂੰ ਆਖਿਆ, "ਇਸ ਨਾਲ ਕੋਈ ਗਲ-ਬਾਤ ਨਾ ਕਰੋ, ਕੇਸ ਬਹੁਤ ਸੀਰੀਅਸ (ਖ਼ਤਰਨਾਕ) ਹੈ। ਮੌਤ ਦਾ ਖਤਰਾ ਅਜੇ ਦੂਰ ਨਹੀਂ ਹੋਇਆ।"

"ਜਿਵੇਂ ਆਪ ਦਾ ਹੁਕਮ" ਕੁਰਸੀ ਤੋਂ ਉਠਦੀ ਹੋਈ ਭਗਵੰਤ ਕੌਰ ਬੋਲੀ, "ਪਰ ਡਾਕਟਰ ਜੀ ! ਕੀ ਸਮਝਦੇ ਓ ? ਮੇਰਾ ਇਹੋ ਕੁਝ ਹੈ। ਇਹ ਮੇਰੀ ਜੀਵਨ-ਪੂੰਜੀ ਹੈ। ਕੋਈ ਉਪਰਾਲਾ ਕਰੋ। ਮੇਰੇ ਕੀਤੇ ਪਾਪ ਮੇਰੇ ਅਗੇ ਆਏ ਹਨ। ਇਸ ਦੀ ਜਾਨ ਖਾਤਰ ਮੈਂ ਸਾਰੀ ਜਾਇਦਾਦ ਖਰਚ ਕਰਨ ਨੂੰ ਤਿਆਰ ਹਾਂ।"

"ਤੁਸੀਂ ਹਾਲੀਂ ਫ਼ੌਰਨ ਇਸ ਦੇ ਪਾਸੋਂ ਚਲੇ ਜਾਓ", ਡਾਕਟਰ ਬੋਲਿਆ, "ਸਿਰ ਵਿਚੋਂ ਖ਼ੂਨ ਦੇ ਜ਼ਿਆਦਾ ਨਿਕਲ ਜਾਣ ਦੇ ਕਾਰਨ ਬਹੁਤ ਖਤਰਾ ਹੈ। ਤੁਹਾਡੇ ਜਾਂ ਕਿਸੇ ਰਿਸ਼ਤੇਦਾਰ ਦੇ ਸਾਹਮਣੇ ਹੋਣ ਤੇ ਦਿਮਾਗ ਉਪਰ ਬੋਝ ਪੈਂਦਾ ਹੈ। ਵਡਾ ਡਾਕਟਰ ਆਏਗਾ ਤਾਂ ਪਤਾ ਕਰ ਲੈਣਾ। ਇਹੋ ਜਿਹਾ ਹਾਦਸਾ ਨਵੀਂ ਕਿਸਮ ਦਾ ਹੀ ਹੈ। ਇਤਨੇ ਵਡੇ ਐਡਵੋਕੇਟ ਦੇ ਘਰੋਂ ਹੋ ਕੇ ਨੰਗੇ ਤਨ ਸ਼ਰਾਬਾਂ ਪੀਣੀਆਂ।" ਰਾਜ ਵਲ ਦੇਖਦਾ ਹੋਇਆ ਡਾਕਟਰ ਬੋਲੀ ਗਿਆ, "ਸਰਦਾਰ ਸੁਖਦੇਵ

ਸਿੰਘ ਤਾਂ ਸੁਣਿਆ ਹੈ ਬੜੇ ਭਲੇਮਾਣਸ ਤੇ ਸਾਊ ਹਨ। ਸਾਰੇ ਹਸ-ਪਤਾਲ ਵਿਚ ਇਹੋ ਦਰਦਾ ਹੈ।"

ਭਗਵੰਤ ਕੌਰ ਹੌਲੀ ਹੌਲੀ ਕਮਰੇ ਤੋਂ ਬਾਹਰ ਚਲੀ ਤਾਂ ਰਾਜ ਬੋਲੀ, ਜੋ ਕੁਝ ਸਮਝ ਰਹੀ ਸੀ, "ਮਾਂ ਤੂੰ ਚਲੀ ਏਂ ?"

"ਹਾਂ ਪੁੱਤਰ, ਮੈਂ ਚਲੀ ਆਂ। ਵਡੇ ਡਾਕਟਰ ਜੀ ਆ ਲੈਣ। ਤੂੰ ਛੇਤੀ ਤਕੜੀ ਹੋ, ਮੈਂ ਤੈਨੂੰ ਘਰ ਲੈ ਚਲਾਂ।"

"ਪਰ......ਕੀ ਉਹ ਨਹੀਂ ਆਉਣਗੇ ?"

"ਆਉਣਗੇ, ਜ਼ਰੂਰ ਆਉਣਗੇ। ਡਾਕਟਰ ਜੀ ਕਹਿੰਦੇ ਹਨ, ਕੋਈ ਫਿਕਰ ਵਾਲੀ ਗੱਲ ਨਹੀਂ, ਤੂੰ ਜਲਦੀ ਠੀਕ ਹੋ ਜਾਏਂਗੀ।"

"ਉਹ ਕੌਣ !" ਡਾਕਟਰ ਨੇ ਭਗਵੰਤ ਕੌਰ ਕੋਲੋਂ ਪੁਛਿਆ।

"ਜੀ ਇਸ ਦੇ ਪਤੀ ਸ: ਸੁਖਦੇਵ ਸਿੰਘ ਐਡਵੋਕੇਟ", ਭਗਵੰਤ ਕੌਰ ਨੇ ਉਤਰ ਦਿਤਾ।

ਡਾਕਟਰ, ਜੋ ਰਬੜ ਦੀ ਟੂਟੀ ਨੂੰ ਗੁਛਾ ਕਰ ਰਿਹਾ ਸੀ, ਬੋਲਿਆ, "ਉਨ੍ਹਾਂ ਨੂੰ ਤਾਂ ਸਵੇਰ ਦੀ ਕਈ ਵੇਰ ਟੈਲੀਫ਼ੋਨ ਕਰ ਚੁਕੇ ਹਾਂ, ਪਰ ਉਹ ਨਹੀਂ ਆਏ ਤੇ ਜੋ ਉਨ੍ਹਾਂ ਜੁਆਬ ਦਿੱਤੇ ਹਨ ਉਹ ਤੁਹਾਨੂੰ ਕੀ ਦਸਾਂ। ਪ੍ਰਤੀਤ ਹੁੰਦਾ ਹੈ ਉਹ ਇਸ ਕੋਲੋਂ ਬਹੁਤ ਤੰਗ ਆ ਚੁਕੇ ਹਨ। ਉਨ੍ਹਾਂ ਦਾ ਵੀ ਕੀ ਕਸੂਰ, ਰਾਤ ਦਾ ਜੋ ਮਾਮਲਾ ਸਾਰੇ ਸ਼ਹਿਰ ਦੇ ਸਾਹਮਣੇ ਆਇਆ ਹੈ, ਉਨ੍ਹਾਂ ਨੂੰ ਕੌਣ ਬੁਰਾ ਕਹਿ ਸਕਦਾ ਹੈ। ਕੀ ਤੁਸੀਂ ਜਾਂ ਹੋਰ ਕੋਈ ਇਸ ਨੂੰ ਵਰਜਣ ਵਾਲਾ ਨਹੀਂ ਸੀ ?"

"ਡਾਕਟਰ ਜੀ, ਢੱਕੀ ਰਿਝੇ ਕੋਈ ਨਾ ਬੁਝੇ", ਇਕ ਨਰਸ ਡਾਕਟਰ ਦੇ ਲਾਗਿਓਂ ਦੀ ਲੰਘਦੀ ਹੋਈ ਭਗਵੰਤ ਕੌਰ ਵਲ ਦੇਖ ਕੇ ਆਖ ਗਈ।

"ਹੁਣ ਥਾਣੇਦਾਰ ਦੇ ਨਾਲ ਲੋਥਾਂ ਦੇਖਣ ਆਏ ਹਨ", ਡਾਕਟਰ ਬੋਲਿਆ, "ਸ਼ਾਇਦ ਏਧਰ ਵੀ ਆ ਜਾਣ।"

"ਮੈਂ ਚਲ ਕੇ ਉਨ੍ਹਾਂ ਦੀ ਮਿੰਨਤ ਕਰਦੀ ਆਂ, ਉਹ ਬੜੇ ਚੰਗੇ

ਹਨ।" ਭਗਵੰਤ ਕੌਰ ਬੋਲੀ, "ਮੈਂ ਉਨ੍ਹਾਂ ਦੀ ਪੈਰੀਂ ਡਿਗਾਂਗੀ। ਸਾਰਾ ਕਸੂਰ ਮੇਰਾ ਹੈ। ਉਹ ਬੜੇ ਚੰਗੇ ਹਨ। ਉਨ੍ਹਾਂ ਨੂੰ ਜ਼ਰੂਰ ਤਰਸ ਆ ਜਾਏਗਾ।" ਇਉਂ ਆਖਦੀ ਹੋਈ ਭਗਵੰਤ ਕੌਰ ਡਾਕਟਰ ਦੇ ਨਾਲ ਕਮਰਿਉਂ ਬਾਹਰ ਹੋ ਗਈ।

---

## ੧੯

ਸੁਖਦੇਵ ਸਿੰਘ ਰਾਜ ਦੇ ਕੋਲ ਚਲਾ ਹੀ ਗਿਆ। ਉਸ ਨੂੰ ਵੇਖਦੇ ਸਾਰ ਰਾਜ ਦੀਆਂ ਅੱਖਾਂ ਮੀਟੀਆਂ ਗਈਆਂ। ਉਸ ਨੂੰ ਸ਼ਰਮ ਆ ਰਹੀ ਸੀ ਤੇ ਸਾਹਮਣੇ ਹੋ ਕੇ ਸੁਖਦੇਵ ਸਿੰਘ ਵਲ ਦੇਖਣ ਦਾ ਹੌਸਲਾ ਉਸ ਵਿਚ ਨਹੀਂ ਸੀ ਰਿਹਾ। ਕਮਰੇ ਵਿਚ ਮੌਤ ਵਰਗੀ ਚੁੱਪ ਸੀ। ਰਾਜ ਦੀ ਮੰਜੀ ਦੇ ਕੋਲ ਜਾ ਕੇ ਖਲੋਤਾ ਹੋਇਆ ਸੁਖਦੇਵ ਸਿੰਘ ਉਸ ਵਲ ਦੇਖਦਾ ਰਿਹਾ। ਕੁਝ ਬੋਲਣ ਦਾ ਉਸ ਨੂੰ ਹੌਸਲਾ ਨਾ ਪਿਆ। ਥਾਣੇਦਾਰ ਤੇ ਡਾਕਟਰਾਂ ਨੇ ਰਾਜ ਦੇ ਜ਼ਖਮੀ ਹੋਣ ਦੀ ਕਹਾਣੀ ਉਸ ਨੂੰ ਸੁਣਾਈ। ਇਸ ਕਹਾਣੀ ਦਾ ਕੁਝ ਹਿੱਸਾ ਤਾਂ ਰਾਜ ਨੇ ਉਨ੍ਹਾਂ ਨੂੰ ਦਸਿਆ ਤੇ ਕੁਝ ਉਨ੍ਹਾਂ ਬੜ ਮਸਾਲੇ ਲਾ ਕੇ ਆਪ ਹੀ ਜੋੜ ਕੇ ਸੁਣਾ ਦਿੱਤਾ ਸੀ। ਉਨ੍ਹਾਂ ਦੀ ਟੀਕਾ ਟਿਪਣੀ ਨੇ ਭਗਵੰਤ ਕੌਰ ਨੂੰ ਮਿਟੀ ਵਿਚ ਮਿਲਾ ਦਿਤਾ।

"ਸਰਦਾਰ ਜੀ!" ਰਾਜ ਜੋ ਥਾਨੇਦਾਰ ਤੇ ਡਾਕਟਰ ਦੀ ਟੀਕਾ ਟਿਪਣੀ ਸੁਣ ਰਹੀ ਸੀ, ਸੁਖਦੇਵ ਸਿੰਘ ਵਲ ਦੇਖਣ ਦੀ ਹਿੰਮਤ ਕਰਦੀ ਹੋਈ ਬੋਲੀ, "ਮੈਨੂੰ ਮਾਫ ਕਰਨਾ, ਮੈਂ......ਭੁਲ ਕੀਤੀ।" ਇਨਾ ਆਖਣ ਨਾਲ ਅੱਖਾਂ ਖੁਲ੍ਹ ਗਈਆਂ, ਪਰ ਉਨ੍ਹਾਂ ਵਿਚੋਂ ਅੱਥਰੂ ਵਗ ਨਿਕਲੇ। ਉਹ ਅੱਥਰੂ ਨਹੀਂ ਸਨ ਸਗੋਂ ਉਸ ਦੇ ਦਿਲ ਦੀ ਮੈਲ ਸੀ, ਜੋ ਪਛਤਾਵੇ ਦੇ ਸੇਕ ਨਾਲ ਪਾਣੀ ਬਣ ਕੇ ਬਾਹਰ ਆ ਗਈ।

ਸੁਖਦੇਵ ਸਿੰਘ ਟਿਕਟਿਕੀ ਬੰਨ੍ਹ ਕੇ ਬਗੈਰ ਕੁਝ ਕਹੇ ਰਾਜ ਵਲ ਦੇਖਦਾ ਰਿਹਾ। ਉਹ ਰਾਜ ਦੀ ਬੁਰੀ ਹਾਲਤ ਤੇ ਆਪਣੀ ਨਮੋਸ਼ੀ ਦਾ ਕੁਝ ਹੋਰ ਹੀ ਨਤੀਜਾ ਕੱਢ ਰਿਹਾ ਸੀ।

ਨਰਸਾਂ, ਜਿਨ੍ਹਾਂ ਨੇ ਸੈਂਕੜੇ ਮਨੁੱਖ ਬੁੱਢੇ, ਜੁਆਨ ਤੇ ਬਾਲ ਮਰਦੇ ਵੇਖੇ ਸਨ, ਜਿਨ੍ਹਾਂ ਦੀਆਂ ਅੱਖਾਂ ਵਿਚ ਮੌਤ ਹੁੰਦੀ ਜਾਂ ਹੋਈ ਵੇਖ ਕੇ ਇਕ ਅਥਰ ਨਹੀਂ ਸੀ ਕਦੇ ਡਿਗੀ, ਬੁਤ ਬਣੀਆਂ ਖਲੋਤੀਆਂ ਸਨ। ਭਗਵੰਤ ਨੇ ਧੀ ਦੀ ਜਾਨ ਬਚਾਉਣ ਖਾਤਰ ਉਨ੍ਹਾਂ ਦੀਆਂ ਜੇਬਾਂ ਕਾਫ਼ੀ ਪੁਰ ਕੀਤੀਆਂ ਸਨ ਤਾਕਿ ਵਧ ਚੜ੍ਹ ਕੇ ਸੇਵਾ ਕਰਨ। ਖਰਾਇਤੀ ਤੇ ਸਰਕਾਰੀ ਹਸਪਤਾਲਾਂ ਦੀਆਂ ਨਰਸਾਂ, ਦਾਈਆਂ ਤੇ ਡਾਕਟਰ ਉਸੇ ਦੀ ਹੀ ਬਹੁਤੀ ਦੇਖ-ਭਾਲ ਕਰਦੇ ਹਨ ਜਿਸ ਕੋਲੋਂ ਉਨ੍ਹਾਂ ਨੂੰ ਇਨਾਮ ਮਿਲਣ ਦੀ ਆਸ ਹੋਵੇ। ਇਸ ਗੱਲ ਨੂੰ ਰਾਜ ਦੀ ਮਾਂ ਚੰਗੀ ਤਰ੍ਹਾਂ ਜਾਣਦੀ ਸੀ, ਕਿਉਂਕਿ ਰਾਜ ਦੇ ਪਿਤਾ ਦੇ ਚਲਾਣੇ ਵੇਲੇ ਭਗਵੰਤ ਨੇ ਇਹ ਭੇਤ ਪਾਇਆ ਸੀ। ਗਰੀਬਾਂ ਦੇ ਨਾਂ ਤੇ ਵੀ ਅਮੀਰ ਲਾਭ ਉਠਾਉਂਦੇ ਹਨ। ਸੁਖਦੇਵ ਸਿੰਘ ਨੇ ਉਨ੍ਹਾਂ ਨਰਸਾਂ ਵਲ ਦੇਖਿਆ, ਉਹ ਚਿੱਟੇ ਕਪੜਿਆਂ ਵਿਚ ਮੌਤ ਦੀਆਂ ਦਾਸੀਆਂ ਪ੍ਰਤੀਤ ਹੋਈਆਂ। ਰਾਜ ਦੀ ਮਾਂ ਇਕ ਪਾਸੇ ਬੈਠੀ ਹੋਈ ਕਦੀ ਸੁਖਦੇਵ ਸਿੰਘ ਦੇ ਮੂੰਹ ਵਲ ਦੇਖਦੀ ਸੀ ਕਦੀ ਰਾਜ ਦੇ। ਉਸ ਦਾ ਦਿਲ ਤੇ ਅੱਖਾਂ ਰੋ ਰਹੀਆਂ ਸਨ, ਸਚ-ਮੁਚ ਉਹ ਆਪਣੇ ਜੀਵਨ ਵਿਚ ਪਹਿਲੀ ਵੇਰਾਂ ਰੋ ਰਹੀ ਸੀ, ਕਿਉਂਕਿ ਉਸ ਦੀ ਇਕੋ ਇਕ ਲੜਕੀ ਅੱਜ ਉਸ ਕੋਲੋਂ ਸਦਾ ਵਾਸਤੇ ਤੁਰੀ ਜਾ ਰਹੀ ਸੀ। ਰਾਜ ਦੇ ਬੁਢੇ ਪਿਤਾ ਦੇ ਮਰਨ

ਵੇਲੇ ਉਸ ਨੂੰ ਤਾਂ ਲੋਕ-ਦਿਖਾਵੇ ਦੀ ਖਾਤਰ ਬਨਾਉਟੀ ਹੀ ਰੋਣਾ ਪਿਆ ਸੀ।

"ਪੁੱਤਰ ਜਿਵੇਂ ਹੋਵੇ, ਮੇਰੀ ਧੀ ਨੂੰ ਬਚਾ, ਇਹ ਜੋ ਆਖਦੀ ਹੈ ਕਰ", ਭਗਵੰਤ ਚਿਲਾ ਉੱਠੀ।

"ਮੈਂ......", ਸੁਖਦੇਵ ਸਿੰਘ ਬੋਲਣ ਲੱਗਾ ਰੁਕ ਗਿਆ।

"ਮੈਂ ਨਹੀਂ ਬਚਣਾ, ਬਸ ਹੁਣ.....ਮੇਰੀਆਂ ਆਂਦਰਾਂ ਟੁੱਟ ਰਹੀਆਂ ਹਨ।"

"ਮੈਨੂੰ ਮਾਫ ਕਰ ਦਿਓ ! ਮੈਂ ਬੜੀ ਭੁਲ ਕੀਤੀ", ਰਾਜ ਬੋਲੀ ਤੇ ਉਸ ਨੇ ਦੋਵੇਂ ਹੱਥ ਜੋੜਨ ਦੀ ਕੋਸ਼ਸ਼ ਕੀਤੀ, ਪਰ ਉਹ ਹੱਥਾਂ ਨੂੰ ਜੋੜ ਨਾ ਸਕੀ।

ਸੁਖਦੇਵ ਸਿੰਘ ਰਾਜ ਦੀ ਮੰਜੀ ਦੇ ਨੇੜੇ ਹੋ ਗਿਆ। ਕੁਝ ਦੇਰ ਦੇਖਦਾ ਰਿਹਾ। ਉਸ ਦੀ ਆਤਮਾ ਤੇ ਸੂਝ (ਬੁੱਧੀ) ਵਿਚ ਝਗੜਾ ਹੋ ਰਿਹਾ ਸੀ। ਉਸ ਦੀ ਆਤਮਾ ਆਖਦੀ ਸੀ, "ਇਸ ਚੁੜੇਲ ਦੇ ਲਾਗੇ ਨਾ ਲਗ, ਇਸ ਨੇ ਤੇਰੇ ਜੀਵਨ ਨੂੰ ਹੀ ਬਰਬਾਦ ਨਹੀਂ ਕੀਤਾ ਸਗੋਂ ਕੁਲ ਨੂੰ ਕਲੰਕਤ ਕੀਤਾ ਹੈ। ਇਹ ਪਾਪਣ ਨਰਕਾਂ ਦੀ ਭਾਗਣ ਹੈ।"

ਪਰ ਸੂਝ ਆਖਦੀ, "ਨਹੀਂ, ਗ਼ਲਤੀ ਹਰ ਜੀਅ ਕਰਦਾ ਹੈ। ਤੂੰ ਵੀ ਗ਼ਲਤੀ ਕੀਤੀ, ਸਚੀ ਤੇ ਸੁਚੀ ਨੂੰ ਘਰੋਂ ਕਢਿਆ। ਇਹ ਪਛੋਤਾਵਾ ਕਰ ਰਹੀ ਹੈ। ਪਛਤਾਵਾ ਜੀਵਨ ਸੁਧਾਰ ਦਿੰਦਾ ਹੈ। ਡਾਕਟਰਾਂ ਨੂੰ ਸਦ ਤੇ ਇਸ ਨੂੰ ਬਚਾ ਲੈ। ਇਸ ਨੇ ਕਰਨੀ ਦਾ ਫਲ ਭੁਗਤ ਲਿਆ ਹੈ।"

ਆਤਮਾ ਕਹਿੰਦੀ, "ਜਿਸ ਕੋਲੋਂ ਤੂੰ ਬੱਚੇ ਦੀ ਆਸ ਕੀਤੀ, ਉਸ ਨੇ ਬੱਚੇ ਦਾ ਮੂੰਹ ਵੇਖਣ ਤੋਂ ਘਿਰਣਾ ਕੀਤੀ। ਜਿਸ ਦੀ ਖ਼ਾਤਰ ਤੂੰ ਨੇਕ, ਪਤੀਬ੍ਰਤਾ, ਮਿਠ-ਬੋਲੀ ਤੇ ਕੁਲ-ਦੀਪਕ ਇਸਤ੍ਰੀ ਨੂੰ ਤਿਆਗਿਆ, ਉਹ ਤੈਨੂੰ ਮਾਯਾ ਬਣ ਕੇ ਛਲ ਗਈ। ਦੋ ਦਿਨ ਪਿਆਰ ਵੀ ਨਾ ਕੀਤਾ ਤੇ ਤੇਰੀਆਂ ਅੱਖਾਂ ਸਾਹਮਣੇ ਦੂਸਰਿਆਂ ਨਾਲ ਰੰਗ-ਰਲੀਆਂ ਮਾਣਦੀ ਰਹੀ, ਤੇ ਇਜ਼ਤ ਘੱਟੇ ਵਿਚ ਮਿਲਾ ਦਿਤੀ। ਤੂੰ ਕਿਧਰੇ ਮੂੰਹ ਵਿਖਾਉਣ ਜੋਗਾ

ਨਹੀਂ ਰਿਹਾ । ਪ੍ਰਮਾਤਮਾ ਦਾ ਸ਼ੁਕਰ ਹੈ ਕਿ ਇਹ ਤੇਰੇ ਗਲੋਂ ਲੱਥ ਰਹੀ ਹੈ। ਨੱਸ ਜਾ ਕਮਰੇ ਵਿਚੋਂ, ਮਰਦੀ ਦੀ ਸ਼ਕਲ ਨਾ ਵੇਖ।"

"ਪਰ ਬੁੱਧੀ ਨਾ ਮੰਨੀ "ਲੋਕ ਕੀ ਆਖਣਗੇ ? ਜਿਸ ਗੱਲ ਦਾ ਅਜ ਲੋਕਾਂ ਨੂੰ ਪਤਾ ਨਹੀਂ ਉਹ ਸਾਰੇ ਪ੍ਰਗਟ ਹੋ ਜਾਏਗੀ । ਹੋ ਸਕਦਾ ਹੈ, ਪੁਲੀਸ ਸ਼ੱਕ ਕਰੇ ਕਿ ਜਾਣ ਕੇ ਇਸ ਦੀ ਜਾਨ ਲੈਣ ਦੀ ਕੋਸ਼ਿਸ਼ ਕੀਤੀ ਗਈ ਹੈ। ਕਾਨੂੰਨ ਕੋਲੋਂ ਡਰ, ਲੋਕਾਂ ਕੋਲੋਂ ਡਰ । ਤੂੰ ਆਪਣੀ ਭਲਮਾਣਸੀ ਵਲ ਵੇਖ। ਨੇਕੀ ਦੀ ਕਾਰ ਕਰ ਤੇ ਆਪਣਾ ਅੱਗਾ ਸਵਾਰ । ਉਹ ਇਸ ਵੇਲੇ ਦੁਖੀ ਹੈ ਤੇ ਤੇਰੇ ਤੋਂ ਤਰਸ ਦੀ ਭਿਛਿਆ ਮੰਗ ਰਹੀ ਹੈ। ਉਸ ਦੀ ਆਸ ਪੂਰੀ ਕਰ।"

ਬੁੱਧੀ ਜਿੱਤ ਗਈ। ਸੁਖਦੇਵ ਸਿੰਘ ਰਾਜ ਦੇ ਚਿਹਰੇ ਦੇ ਸਾਹਮਣੇ ਕੁਰਸੀ ਕਰ ਕੇ ਬੈਠ ਗਿਆ, ਉਸ ਦੀਆਂ ਅੱਖਾਂ ਰਾਜ ਦੀਆਂ ਅੱਖਾਂ ਵਿਚ ਗੱਡੀਆਂ ਗਈਆਂ । ਰਾਜ ਨੇ ਸੱਜਾ ਹੱਥ ਅੱਗੇ ਕਰ ਕੇ ਆਖਿਆ, "ਸਰਦਾਰ ਜੀ ! ਤੁਸੀ ਅੰਦਾਜ਼ਾ ਨਹੀਂ ਲਗਾ ਸਕਦੇ ਕਿ ਮੈਂ ਕਿੰਨੇ ਕੁ ਕੁਕਰਮ ਕੀਤੇ ਹਨ ਅਤੇ ਤੁਸਾਂ ਨਾਲ ਕੀ ਕੀ ਧੋਖੇ ਕੀਤੇ ਹਨ; ਉਹ ਗਿਣੇ ਨਹੀਂ ਜਾ ਸਕਦੇ । ਮੈਂ ਮਰਨ ਕਿਨਾਰੇ ਹਾਂ, ਬਹੁਤਾ ਬੋਲ ਨਹੀਂ ਸਕਦੀ। ਮੇਰਾ ਦਮ ਸੁਖਾਲਾ ਨਿਕਲੇਗਾ, ਜੇ ਮੈਂ ਤੁਸਾਂ ਦੀ ਜ਼ਬਾਨੋਂ ਇਹ ਸੁਣ ਲਵਾਂ ਕਿ ਤੁਸਾਂ ਮੈਨੂੰ ਮਾਫ਼ ਕਰ ਦਿਤਾ ਹੈ। ਬੋਲਦੇ ਕਿਉਂ ਨਹੀਂ ? ਆਖੋ ਨਾ ਮੁਆਫ਼ ਕੀਤਾ ?'

ਰਾਜ ਨੂੰ ਦਰਦ ਉਠੀ ਤੇ ਰੱਸ ਵਟ ਕੇ ਸੁਖਦੇਵ ਸਿੰਘ ਦੇ ਮੂੰਹ ਵਲ ਵੇਖਣ ਲਗ ਪਈ। ਪਰ ਸੁਖਦੇਵ ਸਿੰਘ ਹੈਰਾਨ ਅਤੇ ਚੁੱਪ ਸੀ।

"ਮਾਂ ! ਮਾਂ !!" ਰਾਜ ਨੇ ਭਗਵੰਤ ਨੂੰ ਅਵਾਜ਼ ਦਿਤੀ।

"ਕਿਉਂ ਬੇਟੀ ... ...?" ਭਗਵੰਤ ਹੋਰ ਅੱਗੇ ਹੋਈ।

"ਮੈਂ ਹੁਣ ਨਹੀਂ ਬਚਣਾ ... ... ਸਰਦਾਰ ਜੀ ਮੈਨੂੰ ਮਾਫ਼ ਨਹੀਂ ਕਰਦੇ । ਮੈਂ ਪਾਪਣ ਹਾਂ, ਦੋਸ਼ਣ ਹਾਂ, ਕੁਕਰਮਣ ਹਾਂ... ... । ਮੌਤ ਆ ਰਹੀ ਹੈ, ਪਰ ... ਉਂਈ ... ..." ਰਾਜ ਨੇ ਹੱਥ ਪੇਟ ਤੇ ਰੱਖ ਲਿਆ,

ਸ਼ਾਇਦ ਉਸ ਨੂੰ ਬੁਹਤ ਦਰਦ ਹੋਈ।

"ਮਾਂ......!"

"ਕਿਉਂ ਬੇਟੀ ?" ਭਗਵੰਤ ਨੇ ਰਾਜ ਦਾ ਸਿਰ ਹੱਥ ਵਿਚ ਘੁੱਟ ਕੇ ਪੁਛਿਆ।

"ਮੇਰਾ ਸਭ ਕੁਝ ਇਨ੍ਹਾਂ ਨੂੰ ਦੇ ਦੇਵੀਂ : ਕੋਠੀ, ਚੀਜ਼ਾਂ, ਸਭ ਕੁਝ। ਮੈਨੂੰ ਅਜ ਪਤਾ ਲੱਗਾ ਇਹ ਮੇਰੇ ਹਨ। ਜੇ ਮੇਰੀ ਮਾਂ ਹੈਂ ਤਾਂ ਕੁਝ ਨਾ ਰੱਖੀਂ।"

"ਪੁੱਤਰ ਧੀਰਜ ਕਰ, ਤੂੰ ਤਕੜੀ ਹੋ ਜਾਏਂਗੀ, ਤੈਨੂੰ ਮਾਫ਼ ਕਰ ਦੇਣਗੇ", ਭਗਵੰਤ ਅੱਖਾਂ ਵਿਚ ਅੱਥਰੂ ਨੱਪਦੀ ਹੋਈ ਬੜੀ ਔਖਿਆਈ ਨਾਲ ਬੋਲੀ।

"ਸਰਦਾਰ ਜੀ......!" ਰਾਜ ਨੇ ਆਪਣਾ ਠੰਢਾ ਹੱਥ ਸੁਖਦੇਵ ਸਿੰਘ ਦੇ ਹੱਥ ਉਤੇ ਰੱਖ ਦਿਤਾ, "ਮੈਂ ਚਲੀ ਆਂ ਜਿਥੇ ਸਾਰੇ ਜਾਂਦੇ ਹਨ। ਮੈਨੂੰ ਮਾਫ ਕਰਨਾ, ਮੈਂ ਤੁਸਾਂ ਦੀ ਕੋਈ ਆਸ ਪੂਰੀ ਨਹੀਂ ਕਰ ਸਕੀ।......ਮੇਰੇ ਪਾਪ ਮੇਰੀਆਂ ਅੱਖਾਂ ਅਗੇ ਆ ਰਹੇ ਹਨ।......ਮੈਂ ਦਸੇ ਬਗੈਰ ਨਹੀਂ ਰਹਿ ਸਕਦੀ......ਮੈਂ......ਮਾਂ ਬਣੀ ਸਾਂ......ਪਰ ਮੈਂ ਤਿੰਨ ਮਹੀਨੇ ਦੇ ਅਨਬਣੇ ਲੋਥੜੇ ਬੱਚੇ ਨੂੰ ਹੀ......ਕੀ ਆਖਾਂ ? ਮੈਂ ਪਾਪਣ ਹਾਂ ?"

"ਰਾਜ ਤੂੰ...!" ਸੁਖਦੇਵ ਸਿੰਘ ਤ੍ਰੱਬਕ ਕੇ ਬੋਲਿਆ।

"ਇਹ ਕੀ ਰਾਜ......!" ਭਗਵੰਤ ਕੂਕੀ।

ਸੁਖਦੇਵ ਸਿੰਘ ਦੀਆਂ ਅੱਖਾਂ ਅੱਗੇ ਬੱਚਾ ਸੀ। ਜੋ ਪ੍ਰਛਾਵਾਂ ਜਿਹਾ ਬਣ ਕੇ ਰਾਜ ਦੀ ਮੰਜੀ ਉਪਰ ਉਡਦਾ ਹੋਇਆ ਚੱਕਰ ਕਟ ਰਿਹਾ ਸੀ।

"ਮੈਂ ਸੱਚ ਦਸ ਰਹੀ ਆਂ, ਜਿਵੇਂ ਸ਼ਰਾਬੀ ਹੋ ਕੇ ਡਾਕਟਰ ਤੇ ਥਾਣੇਦਾਰ ਨੂੰ ਸਚ ਦਸਿਆ ਸੀ। ਉਹ ਮਰ ਗਏ ਜਿਨ੍ਹਾਂ ਮੈਨੂੰ ਮਾਰਿਆ, ਮੇਰਾ ਜੀਵਨ ਬਰਬਾਦ ਕੀਤਾ......ਹਾਇ! ਮਾਂ ਮੈਂ ਗਈ......ਪੀੜ !" ਰਾਜ ਦੀਆਂ ਚੀਕਾਂ ਨਿਕਲ ਗਈਆਂ। ਨਰਸਾਂ ਨੱਸ ਕੇ ਅੱਗੇ ਹੋਈਆਂ। ਪਰ

ਰਾਜ ਦੀਆਂ ਉਹ ਚੀਕਾਂ ਅੰਤਮ ਸਨ। ਉਹ ਮੁੜ ਨਾ ਬੋਲੀ। ਉਸ ਨੂੰ ਦੌਰਾ ਪੈ ਗਈ ਤੇ ਧੌਣ ਮੁੜ ਗਈ।

ਧੌਣ ਮੁੜੀ ਦੇਖ ਕੇ ਸੁਖਦੇਵ ਸਿੰਘ ਦੀ ਜ਼ਬਾਨੋਂ ਉਚੀ ਸਾਰੀ ਨਿਕਲਿਆ, "ਰਾਜ!"

ਰਾਜ ਸ਼ਬਦ ਦੇ ਨਾਲ ਹੀ ਅੱਖਾਂ ਵਿਚੋਂ ਗਰਮ ਅੱਥਰੂ ਨਿਕਲੇ ਤੇ ਰਾਜ ਦੇ ਠੰਢੇ ਹੱਥ ਉਤੇ ਡਿੱਗ ਪਏ। ਪਰ ਅੱਥਰੂਆਂ ਦੀ ਗਰਮਾਈ ਨੂੰ ਰਾਜ ਮਹਿਸੂਸ ਨਾ ਕਰ ਸਕੀ ਕਿਉਂਕਿ ਉਸ ਦੀ ਰੂਹ ਕਲਬੂਤ ਵਿਚੋਂ ਉਡ ਚੁੱਕੀ ਸੀ।

---

## ੧੯

"ਸੁਣਾ ਬਿਸ਼ੂ, ਦੁਕਾਨ ਖ਼ੂਬ ਚਲਦੀ ਹੈ?"

ਸ਼ਿਵ ਦਿਆਲ ਦੀ ਹੱਟੀ ਦੇ ਬੜੇ ਉਤੇ ਬਹਿੰਦਾ ਹੋਇਆ ਗੰਡੂ ਹੱਸ ਕੇ ਬੋਲਿਆ।

ਗੰਡੂ ਮਾਨ ਸਿੰਘ ਵਾਲਾ ਦਾ ਹੀ ਇਕ ਗੱਭਰੂ ਸੀ, ਜਿਸ ਦਾ ਕੰਮ ਸਾਰਾ ਦਿਨ ਗਲੀਆਂ ਵਿਚ ਅਵਾਰਾ ਫਿਰਨਾ, ਕਿਸੇ ਦੀ ਨਿੰਦਾ ਚੁਗਲੀ ਕਰਨੀ, ਕੋਈ ਲੜਾਈ ਸਹੇੜਨੀ ਜਾਂ ਜੁਆਰੀਆਂ ਨੂੰ

ਇਕੱਠਿਆਂ ਕਰ ਕੇ ਜੂਆ ਖਿਡਾਉਣਾ ਸੀ। ਸ਼ਿਵ ਦਿਆਲ ਦਾ ਇਹ ਕਦੀ ਚੰਗਾ ਮਿਤਰ ਹੁੰਦਾ ਸੀ।

"ਭਗਵਾਨ ਦੀ ਮਿਹਰ ਹੈ। ਸੁਣਾ ਕਿਵੇਂ ਆ ਤੁੇਣੇ ਹੋਏ ਨੇ! ਤਾਂ ਸੁਣਿਐ ਸ਼ਹਿਰ ਚਲਿਆ ਗਿਆ ਸੈਂ", ਸ਼ਿਵ ਦਿਆਲ ਨੇ ਤੱਕੜੀ ਤੇ ਵਟਿਆਂ ਨੂੰ ਉਨ੍ਹਾਂ ਦੇ ਟਿਕਾਣੇ ਰੱਖਦਿਆਂ ਹੋਇਆਂ ਉੱਤਰ ਦਿਤਾ। ਪਲ ਕੁ ਪਹਿਲਾਂ ਇਕ ਗਾਹਕ ਨੂੰ ਸੌਦਾ ਦੇ ਕੇ ਉਸ ਨੇ ਹੁਣੇ ਤੋਰਿਆ ਸੀ।

"ਚਾਰ ਦਾਅ ਲਾਉਣ ਵਾਸਤੇ ਸ਼ਹਿਰ ਗਿਆ ਸਾਂ, ਰੁਪਿਆ ਚਾਰ ਪੰਜ ਸੌ ਖੱਟ ਲਿਆਇਆਂ। ਤੂੰ ਤਾਂ ਬਿਲਕੁਲ ਹੀ ਸਾਡਾ ਸਾਥ ਛਡ ਗਿਓਂ, ਹੁਣ ਕਦੀ ਦੇਖਣ ਵਾਸਤੇ ਵੀ ਜੂਹ ਵਿਚ ਨਹੀਂ ਆਇਆ। ਮੈਨੂੰ ਉਥੇ ਕਈ ਵੇਰ ਤੇਰਾ ਖਿਆਲ ਆਇਆ ਕਿ ਜੇਕਰ ਸ਼ਿਬੂ ਭੀ ਨਾਲ ਹੁੰਦਾ ਤਾਂ ਅਧ ਦਾ ਭਾਈਵਾਲ ਤਾਂ ਬਣਦਾ। ਮੈਨੂੰ ਤਾਂ ਹੁਣ ਭੀ ਕੋਈ ਇਤਰਾਜ਼ ਨਹੀਂ, ਜਦ ਆਖੇਂ ਚਲਣ ਨੂੰ ਤਿਆਰ ਹਾਂ..... ਸ਼ਹਿਰੀਏ ਤਾਂ ਮੂਲੋਂ ਹੀ ਭੋਲੇ ਹੁੰਦੇ ਹਨ।"

'ਜੂਏ ਦਾ ਨਾਂ ਸੁਣ ਕੇ ਮੈਨੂੰ ਕੰਬਣੀਆਂ ਆਉਂਦੀਆਂ ਹਨ। ਮੇਰਾ ਤਾਂ ਨਵਾਂ ਜਨਮ ਹੋ ਗਿਆ ਹੈ, ਜਦੋਂ ਦਾ ਮੈਂ ਜੂਆ ਖੇਡਣਾ ਛੱਡਿਆ ਤੇ ਸ਼ਰਾਬ ਦਾ ਤਿਆਗ ਕੀਤਾ ਹੈ। ਅਫ਼ੀਮ ਨੂੰ ਵੀ ਬਹੁਤ ਘਟਾ ਦਿਤਾ ਹੈ। ਹੁਣ ਤਾਂ ਇਕ ਤੋਲਾ ਮਹੀਨੇ ਤੇ ਅਪੜ ਗਿਆ ਹਾਂ।"

"ਚੰਗਾ ਹੋ ਗਿਆ, ਭਰਾ, ਜੇ ਤੇਰੇ ਵਰਗੇ ਠਾਕਰ ਦੁਆਰੇ ਬਹਿਣ ਜੋਗੇ ਹੋ ਗਏ, ਪਰ ਸੁਣਿਐ, ਤੇਰਾ ਗੁਰੂ ਬੜਾ ਕਰਨੀ ਵਾਲਾ ਹੈ?"

"ਕਿਹੜਾ ਗੁਰੂ?"

'ਜਿਸ ਨੇ ਅਕਲ ਦਿਤੀ, ਹੱਟੀ ਵਾਸਤੇ ਪੈਸੇ ਦਿਤੇ। ਬੜਾ ਹਜ਼ਰਤ ਹੈਂ ਤੂੰ! ਸ਼ਿਬੂ, ਮੁਰਗੀ ਫਾਹ ਹੀ ਲਈ। ਪੁਰਾਣਾ ਪਾਪੀ ਸੈਂ। ਵਾਹ! ਲੋਹੜੇ ਦੀ ਰੰਨ ਏ। ਇਹੋ ਜਿਹਾਂ ਨਾਲ ਮਿਲਣ ਤੇ ਹੁਣ ਕੋਈ ਭਗਤ ਨਾ ਬਣੇ ਤਾਂ ਫਿਰ ਕਦੋਂ ਬਣਨਾ ਸੂ। ਧਰਮ ਨਾਲ ਤੂੰ ਸਾਡੇ ਸਾਰਿਆਂ ਵਿਚੋਂ ਚੰਗਾ ਰਹਿ ਗਿਓਂ, ਅਸੀਂ ਤਾਂ ਖੇਹ ਹੀ ਛਾਣਦੇ

ਹੈ........।"

ਗੰਡੂ ਅੱਖਾਂ ਟਮਕਾਉਂਦਾ ਹੋਇਆ ਬੋਲੀ ਗਿਆ। ਉਸ ਨੇ ਸ਼ਿਵ
ਆਲ ਨੂੰ ਬੋਲਣ ਦਾ ਮੌਕਾ ਵੀ ਨਾ ਦਿਤਾ। ਇਸ ਦਾ ਇਸ਼ਾਰਾ ਸ਼ੀਲਾ
ਸੀ। ਸ਼ਿਵ ਦਿਆਲ ਨੂੰ ਬੜਾ ਗੁਸਾ ਆਇਆ, ਪਰ ਗੁੱਸੇ ਨੂੰ
ਦਾ ਹੋਇਆ ਹੌਲੀ ਜਿਹੀ ਬੋਲਿਆ, "ਗੰਡੂ ਗੱਲ ਸੁਣ, ਐਵੇਂ ਕਿਸੇ ਤੇ
ਮਤ ਨਹੀਂ ਲਾਈਦੀ। ਉਹ ਬੜੀ ਪਰਉਪਕਾਰਨ ਤੇ ਨੇਕ ਹੈ। ਕਿਸੇ
ਘਰ ਦੀ ਜਾਈ ਏ। ਮੇਰੀ ਉਸ ਨੇ ਹੀ ਮਦਦ ਕੀਤੀ ਹੈ। ਕਿਸ ਨੂੰ
ਹੀਂ ਪਤਾ ਕਿ ਮੈਂ ਕਿਹੋ ਜਿਹਾ ਕੁਰਾਹੇ ਪਿਆ ਹੋਇਆ ਸਾਂ, ਉਸ ਨੇ
ਨੂੰ ਸਿੱਧਾ ਰਾਹ ਦਸਿਆ ਹੈ। ਉਹ ਮੇਰੀ ਭੈਣ ਹੈ।"

'ਭੈਣ' ਸ਼ਬਦ ਸੁਣ ਗੰਡੂ ਖਿੜ ਖਿੜਾ ਕੇ ਹੱਸ ਪਿਆ, ਤੇ ਹਸਦਿਆਂ
ਇਆਂ ਬੋਲਿਆ, "ਸੌ ਚੂਹਾ ਖਾ ਕੇ ਬਿਲੀ ਹੱਜ ਨੂੰ ਚੱਲੀ। ਤਾਜਾਂ ਨੂੰ
ਭੈਣ ਈ ਬਣਾਇਆ ਸੀਊ ਨਾ! ਨਾਲੇ ਭੈਣ ਨਾ ਬਣਾਏਂ ਤਾਂ ਹੋਰ
ਤੋਂ ਕੀ, ਗੋਮਤੀ ਦੀਆਂ ਜੁੱਤੀਆਂ ਦਾ ਵੀ ਡਰ ਹੋਇਆ। ਬੋਲੀਆ,
ਆਪੋ ਆਪਣੇ ਭਾਗ ਲੈਣੇ ਹਨ, ਲੁਟ ਲੈ ਅਨੰਦ।"

"ਵੇਖ ਗੰਡੂ, ਉਸ ਦੇਵੀ ਨੂੰ ਮੰਦਾ ਨਾ ਆਖ। ਉਹ ਬੜੀ ਨੇਕ
ਤੇ ਪਾਕ ਹੈ। ਚਿਕੜ ਸੁੱਟਣਾ ਚੰਗਾ ਨਹੀਂ।"

"ਪਾਕ-ਦਾਮਨ, ਇਹ?" ਖਿੜ-ਖਿੜਾ ਕੇ ਹੱਸਦਾ ਹੋਇਆ ਗੰਡੂ
ਬੋਲਿਆ – "ਕਲਿਆਨ ਸਿੰਘ ਦੇ ਪਿੰਡ ਵਿਚ ਹੋਵੇ ਕੋਈ ਨੌਕਰ, ਜਾਏ
ਉਹਦੀ ਕੋਠੀ, ਫਿਰ ਵੀ ਪਾਕ ਦਾਮਨ। ਵਾਹ ਏ ਸ਼ਿਬੂ! ਝੂਠ ਤੂੰ ਨਹੀ
ਲਣਾ ਤਾਂ ਬੋਲਣਾ ਕਿਨ੍ਹ? ਪਾਰਬਤੀ ਬਾਰੇ ਤੂੰ ਕੀ ਆਖਿਆ
ਕਰਦਾ ਸੈਂ?"

' ਇਹ ਪਾਰਬਤੀ ਨਹੀਂ, ਪੰਜੇ ਉਂਗਲਾਂ ਕਦੀ ਇਕੋ ਜਹੀਆਂ
ਨਹੀਂ ਹੁੰਦੀਆਂ। ਮੈਂ ਆਖਦਾ ਹਾਂ, ਉਸ ਬਾਰੇ ਕੋਈ ਮੰਦੀ-ਚੰਗੀ ਗੱਲ
ਨਾ ਕਰ।" ਇਹ ਆਖਦਿਆਂ ਹੋਇਆਂ ਸ਼ਿਵ ਦਿਆਲ ਦੀਆਂ ਅੱਖਾਂ
ਲਾਲ ਹੋ ਗਈਆਂ, ਮੱਥੇ ਤੇ ਵੱਟ ਪੈ ਗਏ ਤੇ ਗੁੱਸੇ ਨਾਲ ਉਸ ਦਾ

ਇਕੱਠਿਆਂ ਕਰ ਕੇ ਜੂਆ ਖਿਡਾਉਣਾ ਸੀ। ਸ਼ਿਵ ਦਿਆਲ ਦਾ ਇਹ ਕਦੀ ਚੰਗਾ ਮਿਤਰ ਹੁੰਦਾ ਸੀ।

"ਭਗਵਾਨ ਦੀ ਮਿਹਰ ਹੈ। ਸੁਣਾ ਕਿਵੇਂ ਆ ਤ੍ਰੇਣੇ ਹੋਏ ਨੇ! ਤਾਂ ਸੁਣਿਐ ਸ਼ਹਿਰ ਚਲਿਆ ਗਿਆ ਸੈਂ", ਸ਼ਿਵ ਦਿਆਲ ਨੇ ਤੱਕੜੀ ਤੇ ਵਟਿਆਂ ਨੂੰ ਉਨ੍ਹਾਂ ਦੇ ਟਿਕਾਣੇ ਰੱਖਦਿਆਂ ਹੋਇਆਂ ਉੱਤਰ ਦਿਤਾ। ਪਲ ਕੁ ਪਹਿਲਾਂ ਇਕ ਗਾਹਕ ਨੂੰ ਸੌਦਾ ਦੇ ਕੇ ਉਸ ਨੇ ਹੁਣੇ ਤੋਰਿਆ ਸੀ।

"ਚਾਰ ਦਾਅ ਲਾਉਣ ਵਾਸਤੇ ਸ਼ਹਿਰ ਗਿਆ ਸਾਂ, ਰੁਪਿਆ ਚਾਰ ਪੰਜ ਸੌ ਖੱਟ ਲਿਆਇਆਂ। ਤੂੰ ਤਾਂ ਬਿਲਕੁਲ ਹੀ ਸਾਡਾ ਸਾਥ ਛਡ ਗਿਓਂ, ਹੁਣ ਕਦੀ ਦੇਖਣ ਵਾਸਤੇ ਵੀ ਜੂਹ ਵਿਚ ਨਹੀਂ ਆਇਆ। ਮੈਨੂੰ ਉਥੇ ਕਈ ਵੇਰ ਤੇਰਾ ਖਿਆਲ ਆਇਆ ਕਿ ਜੇਕਰ ਸ਼ਿਬੂ ਭੀ ਨਾਲ ਹੁੰਦਾ ਤਾਂ ਅਧ ਦਾ ਭਾਈਵਾਲ ਤਾਂ ਬਣਦਾ। ਮੈਨੂੰ ਤਾਂ ਹੁਣ ਭੀ ਕੋਈ ਇਤਰਾਜ਼ ਨਹੀਂ, ਜਦ ਆਖੇਂ ਚਲਣ ਨੂੰ ਤਿਆਰ ਹਾਂ..... ਸ਼ਹਿਰੀਏ ਤਾਂ ਮੂਲੋਂ ਹੀ ਭੋਲੇ ਹੁੰਦੇ ਹਨ।"

"ਜੂਏ ਦਾ ਨਾਂ ਸੁਣ ਕੇ ਮੈਨੂੰ ਕੰਬਣੀਆਂ ਆਉਂਦੀਆਂ ਹਨ। ਮੇਰਾ ਤਾਂ ਨਵਾਂ ਜਨਮ ਹੋ ਗਿਆ ਹੈ, ਜਦੋਂ ਦਾ ਮੈਂ ਜੂਆ ਖੇਡਣਾ ਛੱਡਿਆ ਤੇ ਸ਼ਰਾਬ ਦਾ ਤਿਆਗ ਕੀਤਾ ਹੈ। ਅਫ਼ੀਮ ਨੂੰ ਵੀ ਬਹੁਤ ਘਟਾ ਦਿਤਾ ਹੈ। ਹੁਣ ਤਾਂ ਇਕ ਤੋਲਾ ਮਹੀਨੇ ਤੇ ਅਪੜ ਗਿਆ ਹਾਂ।"

"ਚੰਗਾ ਹੋ ਗਿਆ, ਭਰਾ, ਜੇ ਤੇਰੇ ਵਰਗੇ ਠਾਕਰ ਦੁਆਰੇ ਬਹਿਣ ਜੋਗੇ ਹੋ ਗਏ,ਪਰ ਸੁਣਿਐ, ਤੇਰਾ ਗੁਰੂ ਬੜਾ ਕਰਨੀ ਵਾਲਾ ਹੈ?"

"ਕਿਹੜਾ ਗੁਰੂ ?"

"ਜਿਸ ਨੇ ਅਕਲ ਦਿਤੀ, ਹੱਟੀ ਵਾਸਤੇ ਪੈਸੇ ਦਿਤੇ। ਬੜਾ ਹਜ਼ਰਤ ਹੈਂ ਤੂੰ! ਸ਼ਿਬੂ, ਮੁਰਗੀ ਫਾਹ ਹੀ ਲਈ। ਪੁਰਾਣਾ ਪਾਪੀ ਸੈਂ। ਵਾਹ! ਲੋਹੜੇ ਦੀ ਰੰਨ ਏ। ਇਹੋ ਜਿਹਾਂ ਨਾਲ ਮਿਲਣ ਤੇ ਹੁਣ ਕੋਈ ਭਗਤ ਨਾ ਬਣੇ ਤਾਂ ਫਿਰ ਕਦੋਂ ਬਣਨਾ ਸੂ। ਧਰਮ ਨਾਲ ਤੂੰ ਸਾਡੇ ਸਾਰਿਆਂ ਵਿਚੋਂ ਚੰਗਾ ਰਹਿ ਗਿਓਂ, ਅਸੀਂ ਤਾਂ ਖੇਹ ਹੀ ਛਾਣਦੇ

ੀ.........!"

ਗੰਡੂ ਅੱਖਾਂ ਟਮਕਾਉਂਦਾ ਹੋਇਆ ਬੋਲੀ ਗਿਆ। ਉਸ ਨੇ ਸ਼ਿਵ
ਆਲ ਨੂੰ ਬੋਲਣ ਦਾ ਮੌਕਾ ਵੀ ਨਾ ਦਿਤਾ। ਇਸ ਦਾ ਇਸ਼ਾਰਾ ਸ਼ੀਲਾ
ਸੀ। ਸ਼ਿਵ ਦਿਆਲ ਨੂੰ ਬੜਾ ਗੁਸਾ ਆਇਆ, ਪਰ ਗੁੱਸੇ ਨੂੰ
ਦਾ ਹੋਇਆ ਹੋਲੀ ਜਿਹੀ ਬੋਲਿਆ, "ਗੰਡੂ ਗੱਲ ਸੁਣ, ਐਵੇਂ ਕਿਸੇ ਤੇ
ਮਤ ਨਹੀਂ ਲਾਈਦੀ। ਉਹ ਬੜੀ ਪਰਉਪਕਾਰਨ ਤੇ ਨੇਕ ਹੈ। ਕਿਸੇ
ਘਰ ਦੀ ਜਾਈ ਏ। ਮੇਰੀ ਉਸ ਨੇ ਹੀ ਮਦਦ ਕੀਤੀ ਹੈ। ਕਿਸ ਨੂੰ
ਹੀਂ ਪਤਾ ਕਿ ਮੈਂ ਕਿਹੋ ਜਿਹਾ ਕੁਰਾਹੇ ਪਿਆ ਹੋਇਆ ਸਾਂ, ਉਸ ਨੇ
ਨੂੰ ਸਿੱਧਾ ਰਾਹ ਦਸਿਆ ਹੈ। ਉਹ ਮੇਰੀ ਭੈਣ ਹੈ।"

'ਭੈਣ' ਸ਼ਬਦ ਸੁਣ ਗੰਡੂ ਖਿੜ ਖਿੜਾ ਕੇ ਹੱਸ ਪਿਆ, ਤੇ ਹਸਦਿਆਂ
ਇਆਂ ਬੋਲਿਆ, "ਸੌ ਚੂਹਾ ਖਾ ਕੇ ਬਿਲੀ ਹੱਜ ਨੂੰ ਚੱਲੀ। ਤਾਜਾਂ ਨੂੰ
ੀ ਭੈਣ ਈ ਬਣਾਇਆ ਸੀਊ ਨਾ! ਨਾਲੇ ਭੈਣ ਨਾ ਬਣਾਏਂ ਤਾਂ ਹੋਰ
ਰੋਂ ਕੀ, ਗੋਮਤੀ ਦੀਆਂ ਜੁੱਤੀਆਂ ਦਾ ਵੀ ਡਰ ਹੋਇਆ। ਬੋਲੀਆ,
ਆਪੋ ਆਪਣੇ ਭਾਗ ਲੈਣੇ ਹਨ, ਲੁਟ ਲੈ ਅਨੰਦ।"

"ਵੇਖ ਗੰਡੂ, ਉਸ ਦੇਵੀ ਨੂੰ ਮੰਦਾ ਨਾ ਆਖ। ਉਹ ਬੜੀ ਨੇਕ
ਤੇ ਪਾਕ ਹੈ। ਚਿਕੜ ਸੁੱਟਣਾ ਚੰਗਾ ਨਹੀਂ।"

"ਪਾਕ-ਦਾਮਨ, ਇਹ?" ਖਿੜ-ਖਿੜਾ ਕੇ ਹੱਸਦਾ ਹੋਇਆ ਗੰਡੂ
ਬੋਲਿਆ—"ਕਲਿਆਨ ਸਿੰਘ ਦੇ ਪਿੰਡ ਵਿਚ ਹੋਵੇ ਕੋਈ ਨੌਕਰ, ਜਾਏ
ਉਹਦੀ ਕੋਠੀ, ਫਿਰ ਵੀ ਪਾਕ ਦਾਮਨ। ਵਾਹ ਏ ਸ਼ਿਬੂ! ਝੂਠ ਤੂੰ ਨਹੀ
ਲਣਾ ਤਾਂ ਬੋਲਣਾ ਕਿਨੂ? ਪਾਰਬਤੀ ਬਾਰੇ ਤੂੰ ਕੀ ਆਖਿਆ
ਕਰਦਾ ਸੈਂ?"

'ਇਹ ਪਾਰਬਤੀ ਨਹੀਂ, ਪੰਜੇ ਉਂਗਲਾਂ ਕਦੀ ਇਕੋ ਜਹੀਆਂ
ਨਹੀਂ ਹੁੰਦੀਆਂ। ਮੈਂ ਆਖਦਾ ਹਾਂ, ਉਸ ਬਾਰੇ ਕੋਈ ਮੰਦੀ-ਚੰਗੀ ਗੱਲ
ਨਾ ਕਰ।" ਇਹ ਆਖਦਿਆਂ ਹੋਇਆਂ ਸ਼ਿਵ ਦਿਆਲ ਦੀਆਂ ਅੱਖਾਂ
ਲਾਲ ਹੋ ਗਈਆਂ, ਮੱਥੇ ਤੇ ਵੱਟ ਪੈ ਗਏ ਤੇ ਗੁੱਸੇ ਨਾਲ ਉਸ ਦਾ

ਸਰੀਰ ਕੰਬਣ ਲੱਗ ਪਿਆ।

'ਐਵੇਂ ਲਾਲ-ਪੀਲੇ ਨਹੀਂ ਹੋਈਦਾ, ਤੇਰੀ ਹੱਟੀ ਤੇ ਅਗੋ ਨੂੰ ਨਹੀਂ ਆਉਂਦੇ। ਪਰ ਸ਼ਿਬੂ, ਇਹ ਨਾ ਸਮਝ ਕਿ ਕੋਈ ਤੈਨੂੰ ਜਾਣਦਾ ਨਹੀਂ, ਜਿਤਨਾ ਤੂੰ ਪਾਕ ਰਿਹਾ ਹੈਂ ਅਤੇ ਹੁਣ ਹੈਂ ਉਹ ਸਾਰਾ ਪਿੰਡ ਜਾਣਦਾ ਹੈ। ਇਸ ਸ਼ੀਲਾ ਬਾਰੇ ਵੀ ਜਗੀਰ ਸਿੰਘ ਨੇ ਮੈਨੂੰ ਦਸ ਦਿਤਾ ਹੈ ਕਿ ਉਹ ਕਿੰਨੀ ਕੁ ਕੋਰੀ ਚਾਦਰ ਹੈ। ਕਲਿਆਨ ਸਿੰਘ ਦੀ ਕੋਠੀ ਰੋਜ਼ ਜਾਂਦੀ ਏ। ਜਗੀਰਾ ਤਾਂ ਆਖਦਾ ਏ ਕਲਿਆਨ ਸਿੰਘ ਨੇ ਚਾਦਰ ਹੀ ਪਾ ਲੈਣੀ ਏ. ਜੇ ਇਹ ਗੱਲ ਸੱਚੀ ਹੋ ਗਈ ਤਾਂ ਤੇਰੇ ਪੌਂ ਬਾਰੂਂ। ਬੇਲੀਆ, ਲੁੱਟ ਲੁੱਟ ਕੇ ਖਾਇੰ ਸਰਦਾਰ ਨੂੰ।"

ਗੰਡੂ ਬੋਲੀ ਗਿਆ, ਪਰ ਸ਼ਿਵ ਦਿਆਲ ਦੀ ਹਿੱਕ ਵਿੱਚ ਤੀਰ ਵਜਦੇ ਗਏ। ਸਰੀਰਕ ਤੇ ਆਰਥਕ ਤੌਰ ਤੇ ਮਾੜਾ ਹੋਣ ਕਰਕੇ ਉਸ ਨੇ ਗੱਲ ਨੂੰ ਬਹੁਤਾ ਨਾ ਵਧਾਉਣਾ ਚਾਹਿਆ, ਭਾਵੇਂ ਉਸ ਨੂੰ ਗੁੱਸਾ ਤਾਂ ਐਨਾ ਆ ਰਿਹਾ ਸੀ ਕਿ ਉਹ ਗੰਡੂ ਦੇ ਸਿਰ ਵਿਚ ਪੰਸੇਰੀ ਮਾਰ ਕੇ ਉਸ ਦਾ ਸਿਰ ਪਾੜ ਸੁਟੇ। ਫਿਰ ਵੀ ਜ਼ਬਾਨ ਨੂੰ ਨਾ ਰੋਕ ਸਕਿਆ ਤੇ ਬੋਲਿਆ, "ਗੰਡੂ, ਜਾਹ, ਐਵੇਂ ਖਾਹ-ਮਖ਼ਾਹ ਨਾ ਫ਼ਸਾਦ ਸਹੇੜ।"

"ਓਏ, ਫ਼ਸਾਦ ਕਾਹਦਾ, ਸਾਡੀਆਂ ਗੱਲਾਂ ਅਜ ਫ਼ਸਾਦ ਹੋ ਗਈਆਂ। ਫ਼ਸਾਦ ਕਰਨ ਜੋਗਾ ਤੂੰ ਹੋ ਕਦੋਂ ਗਿਓਂ!"

ਗੰਡੂ ਨੇ ਜਿਸ ਨਾਲ ਲੜਨਾ ਹੁੰਦਾ, ਉਸ ਦੀ ਸਿੱਧੀ ਗੱਲ ਨੂੰ ਵੀ ਪੁੱਠੀ ਪਾ ਲੈਂਦਾ। ਫ਼ਸਾਦ ਸ਼ਬਦ ਸੁਣ ਕੇ ਹੀ ਗਰਮ ਹੋ ਪਿਆ।

"ਸ਼ਿਬੂ, ਤੂੰ ਐਨਾ ਆਕੜ ਨਾ। ਸਾਡੇ ਭੱਾ ਦਾ ਅਜੇ ਤੂੰ ਕੱਲ੍ਹ ਦਾ ਕਾਕਾ ਏਂ, ਮੈਨੂੰ ਜਾਣਦਾ ਏਂ, ਮੈਂ ਕੀ ਹਾਂ? ਮੇਰੇ ਨਾਲ ਉੱਚੀਆਂ ਨੀਵੀਆਂ ਨਾ ਕਰ।"

"ਭਰਾ, ਮੈਂ ਹੱਥ ਜੋੜਦਾ ਹਾਂ, ਜਾਹ ਉੱਚੀਆਂ ਨੀਵੀਆਂ ਕਰਨ ਦੀ ਲੋੜ ਨਹੀਂ। ਮੈਂ ਕੋਈ ਤੇਰੇ ਨਾਲ ਜ਼ਮੀਨ ਵੰਡਣੀ ਹੈ? ਜਾਹ ਆਪਣਾ ਕੰਮ ਕਰ', ਸ਼ਿਵ ਦਿਆਲ ਨੇ ਹੱਥ ਜੋੜਿਆਂ ਹੋਇਆਂ ਆਖਿਆ।

"ਹੱਟੀ ਤੇ ਆਏ ਦੀ ਪਤ ਲਾਹੀ ਊ ਕਰਾੜਾ, ਲੈ ਯਾਦ ਰਖੀਂ ਇਸ ਦਾ ਬਦਲਾ ਮੈਂ ਨਾ ਲਿਆ ਤਾਂ ਮੈਨੂੰ ਵੀ ਗੇਂਡੂ ਨਾ ਆਖੀਂ। ਬੱਚੂ ਤੂੰ ਹਰਾਮ ਦਾ ਮਾਲ ਖਾਣ ਗਿੱਝ ਗਿਆ ਏਂ।"

ਗੇਂਡੂ ਹੱਟੀ ਦੇ ਥੜੇ ਤੋਂ ਉੱਤਰ ਕੇ ਗੁੱਸੇ ਨਾਲ ਵੰਦੀਆਂ ਪੀਂਹਦਾ ਹੋਇਆ ਬੋਲੀ ਗਿਆ ਤੇ ਨਾਲੇ ਹੌਲੀ ਹੌਲੀ ਪਿਛੇ ਹੱਟਦਾ ਗਿਆ। ਸ਼ਿਵ ਦਿਆਲ ਨਾ ਬੋਲਿਆ। ਉਸ ਦੇ ਜੀਵਨ ਵਿਚ ਇਹ ਪਹਿਲਾ ਦਿਨ ਸੀ ਕਿ ਉਸ ਨੂੰ ਗਾਲ੍ਹਾਂ ਮਿਲਣ ਤੇ ਵੀ ਉਹ ਚੁੱਪ ਰਿਹਾ। ਪਿਛੋਂ ਭਾਵੇਂ ਉਹ ਹਾਰ ਖਾ ਹੀ ਲੈਂਦਾ ਸੀ, ਪਰ ਉਚੀ ਗੱਲ ਕਰਨ ਵਾਲੇ ਦੇ ਗਲ ਜ਼ਰੂਰ ਪੈ ਜਾਂਦਾ ਹੁੰਦਾ ਸੀ। ਸ਼ੀਲਾ ਦੀ ਸਿਖਿਆ ਉਸ ਨੂੰ ਯਾਦ ਆ ਗਈ ਕਿ ਇਕ ਚੁੱਪ ਤੇ ਸੌ ਸੁਖ, ਕੋਈ ਭਾਵੇਂ ਕੁਝ ਆਖੇ, ਸੁਣ ਕੇ ਨਾ ਦਿਲ ਤੇ ਲਾਓ ਤੇ ਨਾ ਦਿਲ ਨੂੰ ਤਾਓ, ਗੁੱਸੇ ਦੇ ਕੀਤੇ ਕਰਮਾਂ ਉਤੇ ਮਨੁੱਖ ਨੂੰ ਬਹੁਤ ਪਛਤਾਣਾ ਪੈਂਦਾ ਹੈ।

ਕੁੜੀਆਂ ਸੌਦਾ ਲੈਣ ਵਾਸਤੇ ਆ ਗਈਆਂ, ਸ਼ਿਵਦਿਆਲ ਤਾਂ ਉਨ੍ਹਾਂ ਨੂੰ ਸੌਦਾ ਦੇਣ ਲੱਗ ਪਿਆ ਤੇ ਗੇਂਡੂ ਵਧ ਘਟ ਬੋਲਦਾ ਹੋਇਆ ਅਗੇ ਲੰਘ ਗਿਆ।

## ੨੦

ਜਿਸ ਦਿਨ ਕਲਿਆਨ ਸਿੰਘ ਨੇ ਆਪਣੇ ਮਨ ਦਾ ਮਨੋਰਥ ਸ਼ੀਲਾ ਅੱਗੇ ਪ੍ਰਗਟ ਕਰ ਦਿੱਤਾ ਤੇ ਸ਼ੀਲਾ ਗੁੱਸੇ ਨਾਲ ਭਰੀ ਪੀਤੀ ਕਲਿਆਨ ਸਿੰਘ ਦੇ ਦਫ਼ਤਰੋਂ ਉਠ ਕੇ ਸਕੂਲ ਨੂੰ ਚਲੀ ਗਈ, ਉਸ ਦਿਨ ਸ਼ੀਲਾ ਇਹ ਖਿਆਲ ਕਰਦੀ ਰਹੀ ਕਿ ਕਲਿਆਨ ਸਿੰਘ ਦਾ ਹੁਣੇ ਹੁਕਮ ਆਉਂਦਾ ਹੈ ਕਿ ਸਕੂਲ ਦਾ ਹਿਸਾਬ-ਕਿਤਾਬ ਦੇ ਕੇ ਪਤਰਾ ਵਾਚ, ਤੇਰੇ ਜਿਹੀ ਉਸਤਾਨੀ ਏਥੇ ਨਹੀਂ ਰਹਿ ਸਕਦੀ। ਪਰ ਕੋਈ ਹੁਕਮ ਨਾ ਆਇਆ। ਲੌਢੇ ਵੇਲੇ ਤੋਂ ਸ਼ਾਮਾਂ ਪੈ ਗਈਆਂ ਤੇ ਸ਼ਾਮਾਂ ਤੋਂ ਰਾਤ ਤੇ ਅਗਲਾ ਦਿਨ ਵੀ ਲੰਘ ਗਿਆ। ਉਧਰ ਕਲਿਆਨ ਸਿੰਘ ਇਹ ਸੋਚਦਾ ਰਿਹਾ ਕਿ ਸ਼ੀਲਾ ਦਾ ਅਸਤੀਫਾ ਹੁਣੇ ਮੇਰੇ ਕੋਲ ਪੁੱਜੇਗਾ ਤਾਂ ਉਹ ਕੀ ਕੀ ਉਸ ਨਾਲ ਸਲੂਕ ਕਰੇਗਾ ? ਤਨਖ਼ਾਹ ਦਿਤੀ ਜਾਏ ਕਿ ਨਾ, ਕੀ ਇਹ ਸ਼ਿਕਾਰ ਹਥੋਂ ਨਿਕਲ ਜਾਏਗਾ ? ਇਥੋਂ ਜਾਣ ਦੇਵੀਏ ਕਿ ਨਾ ? ਪਰ ਉਸ ਕੋਲ ਨਾ ਅਸਤੀਫ਼ਾ ਆਇਆ ਤੇ ਨਾ ਹੀ ਕਿਸੇ ਨੇ ਆ ਕੇ ਸ਼ੀਲਾ ਦਾ ਕੋਈ ਸੁਨੇਹਾ ਦਿਤਾ।

ਪਾਣੀ ਦਾ ਸੁਭਾ ਠੰਢ ਪਾਉਣੀ ਤੇ ਅੱਗ ਨੂੰ ਬੁਝਾਉਣਾ ਹੈ, ਅੱਗ ਦਾ ਸੁਭਾ ਆਪ ਸੜਨਾ ਤੇ ਅਗਲੇ ਨੂੰ ਸਾੜਨਾ ਹੈ। ਜਿਵੇਂ ਇਹ ਦੋਵੇਂ ਚੀਜ਼ਾਂ ਆਪੋ ਆਪਣਾ ਸੁਭਾ ਨਹੀਂ ਤਿਆਗਦੀਆਂ ਤਿਵੇਂ ਸ਼ੀਲਾ ਤੇ

ਕਲਿਆਨ ਸਿੰਘ ਆਪੋ ਆਪਣੇ ਸੁਭਾਅਾਂ ਦੇ ਛੱਡਣ ਨੂੰ ਤਿਆਰ ਨਹੀਂ ਸਨ। ਸ਼ੀਲਾ ਨੇ ਖਿਆਲ ਕੀਤਾ ਕਲਿਆਨ ਸਿੰਘ ਸੁਧਰ ਜਾਏਗਾ। ਕੁਕਰਮੀ ਨੂੰ ਉਸ ਦੇ ਕੁਕਰਮ ਦਾ ਗਿਆਨ ਕਰਾ ਦਿੱਤਾ ਜਾਏ ਤਾਂ ਉਹ ਚੰਗਾ ਬਣ ਜਾਂਦਾ ਹੈ ਦੂਸਰੇ ਪਾਸੇ ਕਲਿਆਨ ਸਿੰਘ ਦਾ ਵਿਚਾਰ ਸੀ ਕਿ ਸ਼ੀਲਾ ਇਕ ਮੁਟਿਆਰ ਉਸਤਾਨੀ ਹੈ, ਪੈਸੇ ਦੀ ਮੁਥਾਜ ਹੈ, ਜਿਵੇਂ ਅਗੇ ਕੋਈ ਉਸਤਾਨੀ ਤੇ ਲਡੀ ਡਾਕਟਰ ਮੇਰੀ ਮਰਜ਼ੀ ਦੇ ਵਿਰੁਧ ਨਹੀਂ ਗਈਆਂ, ਇਹ ਵੀ ਤਿਵੇਂ ਹੀ ਮੇਰੇ ਆਖੇ ਲੱਗ ਜਾਏਗੀ। ਪਹਿਲਾਂ ਪਹਿਲਾ ਹਰ ਇੱਕ ਇਸੇ ਤਰ੍ਹਾਂ ਨਾਂਹ ਨੁਕਰ ਕਰਦੀ ਹੈ। ਏਥੇ ਨੇਕੀ ਤੇ ਬਦੀ ਦਾ ਯੁਧ ਸ਼ੁਰੂ ਹੋਇਆ। ਵੇਖੋ ਕੌਣ ਜਿਤੇ ਤੇ ਕੌਣ ਹਾਰੇ।

ਕੁੜੀਆਂ ਦਾ ਸਕੂਲ ਭਾਵੇਂ ਮਿਡਲ ਤਕ ਮਨਜ਼ੂਰ ਸੀ, ਪਰ ਸ਼ੀਲਾ ਦੇ ਆਉਣ ਤੋਂ ਪਹਿਲਾਂ ਉਸ ਦੀਆਂ ਵਿਦਿਆਰਥਣਾਂ ਦੀ ਗਿਣਤੀ ਮਸਾਂ ਵੀਹ ਤੱਕ ਸੀ। ਆਮ ਖਿਆਲ ਸੀ ਕਿ ਮਿਡਲ ਤੋਂ ਤੋੜ ਕੇ ਮੁੜ ਪ੍ਰੈਮਰੀ ਕਰ ਦਿੱਤਾ ਜਾਏਗਾ। ਸ਼ੀਲਾ ਨੇ ਦਿਨ ਰਾਤ ਇਕ ਕਰ ਕੇ ਏਨੀ ਮਿਹਨਤ ਕੀਤੀ ਕਿ ਵਿਦਿਆਰਥਣਾਂ ਦੀ ਗਿਣਤੀ ਸੱਠਾਂ ਤੋਂ ਉਪਰ ਚਲੀ ਗਈ। ਮਾਨ ਸਿੰਘ ਵਾਲਾ ਦੇ ਚੌਗਿਰਦੇ ਜਿੰਨੀਆਂ ਵੀ ਅਬਾਦੀਆਂ ਸਨ, ਸਾਰੀਆਂ ਕੁੜੀਆਂ ਪੜ੍ਹਨ ਵਾਸਤੇ ਆਉਣ ਲੱਗੀਆਂ। ਜਦੋਂ ਗਿਣਤੀ ਬਹੁਤੀ ਹੋ ਗਈ ਤਾਂ ਇਕ ਹੋਰ ਉਸਤਾਨੀ ਦੀ ਲੋੜ ਭਾਸੀ। ਸ਼ੀਲਾ ਨੇ ਕਲਿਆਨ ਸਿੰਘ ਨਾਲ ਸਲਾਹ ਕੀਤੀ ਤੇ ਉਸਤਾਨੀ ਵਾਸਤੇ ਅਖ਼ਬਾਰਾਂ ਵਿਚ ਇਸ਼ਤਿਹਾਰ ਦਿਤਾ। ਅੱਠ ਅਰਜ਼ੀਆਂ ਆਈਆਂ ਜਿਨ੍ਹਾਂ ਵਿਚੋਂ ਚਾਰ ਨੂੰ ਪੁਛ ਗਿਛ ਲਈ ਸੱਦਿਆ ਗਿਆ। ਉਨ੍ਹਾਂ ਚੌਹਾਂ ਵਿਚ ਇਕ ਬਾਲ-ਵਿਧਵਾ ਸੀ, ਦੋ ਕੁਆਰੀਆਂ ਤੇ ਇਕ ਬਾਲ ਬੱਚੇ ਵਾਲੀ ਗ੍ਰਹਿਸਤਣ ਸੀ। ਹੈਸਨ ਸਾਰੀਆਂ ਹੀ ਮਿਡਲ ਤੇ ਜੇ. ਵੀ. ਪਾਸ। ਸ਼ੀਲਾ ਦੀ ਮਰਜ਼ੀ ਗ੍ਰਹਿਸਤਣ ਨੂੰ ਰੱਖਣ ਦੀ ਸੀ, ਪਰ ਕਲਿਆਨ ਸਿੰਘ ਨੇ ਸਰਨ ਕੌਰ, ਕੁਆਰੀ ਕੁੜੀ ਨੂੰ ਚੁਣਿਆ। ਉਹ ਬਹੁਤ ਹਸਮੁਖੀ ਤੇ ਸ਼ਕਲ ਸੂਰਤ ਦੀ ਵੀ ਚੰਗੀ ਸੀ। ਪੜ੍ਹਨ ਲਿਖਣ

ਵਿਚ ਵੀ ਹੁਸ਼ਿਆਰ ਸੀ।

ਸ਼ੀਲਾ ਤਾੜ ਗਈ ਕਿ ਕਲਿਆਨ ਸਿੰਘ ਨੇ ਕਿਉਂ ਸਰਨ ਕੌਰ ਨੂੰ ਰੱਖਿਆ ਹੈ। ਪਰ ਉਸ ਨੇ ਸਰਨ ਨੂੰ ਸਾਰਿਆਂ ਖ਼ਤਰਿਆਂ ਦਾ ਗਿਆਨ ਕਰਾ ਕੇ ਐਸੀ ਸਿੱਖ-ਮਤ ਦਿਤੀ ਕਿ ਉਹ ਪ੍ਰਛਾਵੇਂ ਵਾਂਗ ਸ਼ੀਲਾ ਦੇ ਨਾਲ ਰਹਿਣ ਲੱਗੀ। ਕਲਿਆਨ ਸਿੰਘ ਨੇ ਬਥੇਰੇ ਜਾਲ ਤਾਣੇ, ਪਰ ਉਹ ਵਸ ਨਾ ਆਈ। ਉਸ ਨੇ ਕੋਠੀ ਜਾਣਾ ਬਿਲਕੁਲ ਛੱਡ ਦਿੱਤਾ।

ਜੇ ਜੀਤ ਨਾ ਪੜ੍ਹਦੀ ਹੁੰਦੀ ਤੇ ਉਸ ਨਾਲ ਸ਼ੀਲਾ ਦਾ ਹਿਤ ਨਾ ਹੁੰਦਾ ਤਾਂ ਸ਼ੀਲਾ ਕਦੀ ਕਲਿਆਨ ਸਿੰਘ ਦੀ ਕੋਠੀ ਨਾ ਵੜਦੀ। ਕਿਉਂਕਿ ਉਸ ਨੂੰ ਆਪਣੇ ਆਪ ਤੇ ਵਿਸ਼ਵਾਸ ਸੀ ਕਿ ਉਹ ਸ੍ਵੈ-ਰਖਿਆ ਕਰ ਸਕਦੀ ਹੈ, ਇਸ ਵਾਸਤੇ ਉਹ ਨਿਧੱੜਕ ਕੋਠੀ ਜਾਂਦੀ ਤੇ ਜੀਤ ਨੂੰ ਪੜ੍ਹਾ ਕੇ ਤੁਰ ਆਉਂਦੀ।

ਚੇਤ ਦੇ ਦਿਨ ਸਨ। ਸਿੱਟੇ ਤੇ ਆਈਆਂ ਹਰੀਆਂ ਭਰੀਆਂ ਕਣਕਾਂ ਖੇਤਾਂ ਵਿਚ ਦੂਰ ਤਕ ਖਲੋਤੀਆਂ ਹਵਾ ਦੇ ਝੋਕਿਆਂ ਨਾਲ ਝੂਮ ਰਹੀਆਂ ਸਨ। ਚਾਰੇ ਪਾਸੇ ਹਰਿਆਵਲ ਹੀ ਹਰਿਆਵਲ ਸੀ। ਅਰੋਗਤਾ ਬਖਸ਼ਣ ਦੇ ਵਾਯੂ-ਮੰਡਲ ਵਿਚ ਸ਼ੀਲਾ ਤੇ ਸਰਨ ਸੈਰ ਕਰ ਰਹੀਆਂ ਸਨ। ਪਿੰਡੋਂ ਉਹ ਕੋਈ ਅੱਧਾ ਕੁ ਮੀਲ ਹੱਟਵੀਆਂ ਸਨ। ਪਿੰਡੋਂ ਤੁਰਦੀਆਂ ਨੇ ਆਪੋ ਵਿਚ ਗੱਲਾਂ ਕਰਨੀਆਂ ਸ਼ੁਰੂ ਕੀਤੀਆਂ। ਦੋ ਘੰਟੇ ਫਿਰਦੀਆਂ ਰਹੀਆਂ ਪਰ ਗੱਲਾਂ ਨਾ ਮੁਕੀਆਂ। ਵਰਤਮਾਨ ਸਮਾਜ, ਦੇਸ਼ ਦੀ ਹਾਲਤ, ਸੰਸਾਰ ਦਾ ਮਹਾਂ ਯੁੱਧ ਤੇ ਨਵੀਨ-ਪਿਆਰ ਉਨ੍ਹਾਂ ਦੀਆਂ ਗੱਲਾਂ ਦੇ ਮੁਖ ਵਿਸ਼ੇ ਸਨ।

"ਭੈਣ ਜੀ, ਆਖਰ ਕ੍ਰਿਪਾਲ ਨੂੰ ਕੀ ਹੁੰਦਾ ਜਾਂਦਾ ਹੈ, ਉਹ ਓਪਰੀ ਓਪਰੀ ਰਹਿੰਦੀ ਏ,ਉਸ ਦਾ ਰੰਗ ਪੀਲਾ ਹੁੰਦਾ ਜਾਂਦਾ ਏ, ਸਦਾ ਸਹਿਮੀ ਤੇ ਝੁਕੀ ਰਹਿੰਦੀ ਹੈ। ਸਾਡੇ ਨਾਲ ਨਾ ਬੈਠਦੀ ਹੈ ਨਾ ਤੁਰਦੀ, ਕੀ ਸ਼ੁਰੂ ਤੋਂ ਹੀ ਇਸ ਦਾ ਐਸਾ ਸੁਭਾ ਹੈ", ਸਰਨ ਨੇ ਸ਼ੀਲਾ ਵਲ ਦੇਖਦੇ ਹੋਏ ਪੁਛਿਆ।

ਸ਼ੀਲਾ ਖਲੋ ਗਈ। ਉਸ ਨੇ ਸਰਨ ਵਲ ਦੇਖਿਆ ਤੇ ਆਖਣ

ਲੱਗੀ, "ਇਹੋ ਗੱਲ ਮੈਂ ਤੈਥੋਂ ਪੁਛਣ ਵਾਲੀ ਸਾਂ ਕਿ ਪਹਿਲਾਂ ਇਹ ਬੜੀ ਚੁਸਤ ਹੁੰਦੀ ਸੀ। ਮੇਰੇ ਨਾਲ ਬਾਹਰ ਆਉਣਾ, ਨਸਣਾ-ਭਜਣਾ, ਸਾਰੀ ਸਾਰੀ ਰਾਤ ਗੱਲਾਂ ਕਰਦਿਆਂ ਲਾ ਦੇਣੀ ਪਰ ਹੁਣ ਉਹ ਇਕ ਫਕੀਰ ਦੀ ਤਰ੍ਹਾਂ ਚਲ੍ਹੀਏ ਕੱਟਣ ਲੱਗ ਪਈ ਹੈ। ਦੋਥੇ ਪੰਜਵੇਂ ਰੋਗ ਹੀ ਮੰਜੇ ਤੇ ਰਜਾਈ ਤਾਣ ਕੇ ਪੈ ਜਾਂਦੀ ਹੈ।"

ਸ਼ੀਲਾ ਜਿਥੇ ਖਲੋਤੀ ਸੀ, ਉਥੇ ਲੱਕ ਲੱਕ ਉਚੀ ਕਣਕ ਸੀ। ਉਹ ਕਣਕ ਦੇ ਸਿਟਿਆਂ ਦਾ ਟੁਗ ਭਰ ਕੇ ਬੜੀ ਹੈਰਾਨੀ ਦੇ ਲਹਿਜੇ ਵਿਚ ਬੋਲੀ ਗਈ। ਬੂਟਿਆਂ ਨਾਲੋਂ ਸਿਟੇ ਤੋੜੇ ਤਾਂ ਨਾ, ਪਰ ਉਨ੍ਹਾਂ ਨੂੰ ਮਲੀ ਗਈ; ਕਿਉਂਕਿ ਉਹ ਹੱਥ ਵਿਚ ਕੂਲੇ ਲੱਗ ਰਹੇ ਸਨ।

ਸਰਨ ਦੇ ਹਥ ਡੱਡਿਆਂ ਨਾਲ ਲਦਿਆ ਹੋਇਆ ਛੁਲ੍ਹੀਏ ਦਾ ਬੂਟਾ ਸੀ। ਉਸ ਨੂੰ ਹਵਾ ਵਿਚ ਘੁਮਾਉਂਦੀ ਹੋਈ ਬੋਲੀ, "ਮੈਨੂੰ ਤਾਂ ਜਾਪਦਾ ਏ ਇਹ ਰੋਗਣ ਹੈ।"

"ਕੀ ਰੋਗ ਸੂ ?"

"ਬੇ ਸਮਝੀ ਦਾ।"

"ਉਹ ਕੀ ?"

"ਜੋ ਕੁਝ ਲੋਕਾਂ ਦੀ ਜ਼ਬਾਨੀ ਸੁਣਿਆ ਹੈ, ਉਹ ਕੁਝ ਸੱਚ ਜਾਪਦਾ ਹੈ।"

"ਕੀ ?" ਸਿੱਟਿਆਂ ਨੂੰ ਮੁਠ ਵਿਚੋਂ ਛੱਡ ਕੇ ਸ਼ੀਲਾ ਨੇ ਹੈਰਾਨੀ ਵਿਚ ਸਰਨ ਵਲ ਵੇਖਦਿਆਂ ਹੋਇਆਂ ਪੁਛਿਆ।

"ਇਸ ਦੇ ਪੈਰ ਭਾਰੇ ਹਨ।"

"ਹੈਂ ! ਕ੍ਰਿਪਾਲ ਦੇ ਪੈਰ ਭਾਰੇ !" ਸ਼ੀਲਾ ਦੋ ਕਦਮ ਪਿਛੇ ਹੋ ਗਈ, "ਤੈਨੂੰ ਇਹ ਕਿਵੇਂ ਪਤਾ ਲੱਗਾ ?"

"ਮੈਂ ਤਾਂ ਸਮਝਿਆ ਤੁਸਾਂ ਨੂੰ ਪਤਾ ਹੈ ਤਾਂ ਚੁਪ ਰਹੀ, ਕਈਆਂ ਸਿਆਣੀਆਂ ਜ਼ਨਾਨੀਆਂ ਨੂੰ ਸ਼ਕ ਹੈ। ਲੇਡੀ ਡਾਕਟਰ ਨੇ ਤੁਸਾਂ ਨਾਲ ਗੱਲ ਨਹੀਂ ਕੀਤੀ ?"

"ਨਹੀਂ।"

"ਉਸ ਨੇ ਵੀ ਮੈਨੂੰ ਦਸਿਆ ਸੀ ਕਿ ਮੇਰੇ ਕੋਲੋਂ ਕ੍ਰਿਪਾਲ ਦੁਆਈਆਂ ਮੰਗ ਰਹੀ ਹੈ।"

"ਕਿਹੜੀਆਂ ਦੁਆਈਆਂ ?"

"ਕੀਤੇ ਪਾਪ ਨੂੰ ਕੱਜਣ ਵਾਸਤੇ।"

"ਮਤਲਬ ?"

"ਤੁਸੀਂ ਜਾਣਦੇ ਓ, ਬੱਚੇ ਨੂੰ ਨਸ਼ਟ ਕਰ ਦਏਗੀ। ਬੇ ਸਮਝ ਕੁੜੀਆਂ ਪਹਿਲਾਂ ਨਹੀਂ ਸੋਚਦੀਆਂ ਫਿਰ ਮਰਨ ਨੂੰ ਥਾਂ ਭਾਲਦੀਆਂ ਹਨ।"

"ਸਰਨ, ਮੈਂ ਜੋ ਕੁਝ ਸੁਣ ਰਹੀ ਆਂ, ਕੀ ਸੱਚ ਹੈ ? ਕੀ ਮੇਰੇ ਲੈਕਚਰਾਂ ਦਾ, ਮੇਰੀ ਸੰਗਤ ਦਾ ਅਸਰ ਉਸ ਤੇ ਕੁਝ ਨਹੀਂ ਪਿਆ ?" ਸ਼ੀਲਾ ਦੀਆਂ ਅੱਖਾਂ ਲਾਲ ਹੋ ਗਈਆਂ, ਮੱਥੇ ਤੇ ਤ੍ਰੇਲੀਆਂ ਆਉਣ ਲਗੀਆਂ। ਉਹ ਹੈਰਾਨੀ ਤੇ ਗੁੱਸੇ ਨਾਲ ਬੋਲਦੀ ਹੋਈ ਸਰਨ ਦੇ ਬਿਲਕੁਲ ਕੋਲ ਆ ਗਈ, "ਉਹ ਤਾਂ ਆਖਦੀ ਸੀ, ਮੈਨੂੰ ਮਰਦਾਂ ਕੋਲੋਂ ਡਰ ਲੱਗਦੈ, ਮੈਂ ਵਿਆਹ ਨਹੀਂ ਕਰਾਉਣਾ ! ਭੁਲ ਕੀਤੀ ਕਿੱਥੇ ਸੂ ?"

"ਕੁਝ ਪਤਾ ਨਹੀਂ, ਡਾਕਟਰ ਨੇ ਕੁਝ ਨਹੀਂ ਦਸਿਆ। ਪਿਆਰ ਦਿਆਂ ਸਬਜ਼ ਬਾਗਾਂ ਨੇ ਕੀਲ ਲਈ ਹੋਵੇਗੀ।"

"ਜੀਵਨ ਤਿਲਕਣ-ਘਾਟੀ ਹੈ, ਪੈਰ ਫ਼ਿਸਲਿਆ ਤੇ ਨਾਲ ਹੀ ਅੰਤ ਹੋਇਆ।"

"ਜੁਆਨੀ ਤੇ ਸ੍ਵੈ-ਸਤਕਾਰ ਨੂੰ ਸਾਂਭਣਾ ਬਹੁਤ ਕਠਨ ਹੈ।"

"ਹੁਣ ਇਸ ਦਾ ਕੀ ਬਣੂ ? ਪਿੰਡ, ਲੋਕ ਤੇ ਇਸ ਦੇ ਮਾਪੇ ਕੀ ਆਖਣਗੇ ? ਸਕੂਲ ਦੀਆਂ ਕੁੜੀਆਂ ਤੇ ਕੁੜੀਆਂ ਦੇ ਮਾਪਿਆਂ ਦੇ ਦਿਲ ਤੇ ਕੀ ਅਸਰ ਪਵੇਗਾ ? ਸਰਨ, ਕੀ ਇਹ ਗੱਲ ਠੀਕ ਹੈ ?"

"ਵਾਹਿਗੁਰੂ ਜਾਣੇ, ਮੈਂ ਨਹੀਂ ਕਹਿ ਸਕਦੀ।"

"ਚਲ ਵਾਪਸ ਚਲੀਏ, ਮੇਰੀਆਂ ਨਾੜਾਂ ਵਿਚੋਂ ਲਹੂ ਸੁਕਣਾ ਸ਼ੁਰੂ ਹੋ ਗਿਆ ਹੈ। ਕਿਤੇ ਉਹ......!"

ਦੋਵੇਂ ਪਿੰਡ ਨੂੰ ਮੁੜ ਪਈਆਂ । ਸ਼ੀਲਾ ਦੀਆਂ ਅੱਖਾਂ ਅਗੇ ਕ੍ਰਿਪਾਲ ਕੌਰ ਦੀ ਵਖੋ ਵਖਰੀ ਹਾਲਤ ਦੇ ਕਈ ਚਿੱਤਰ ਸਨ । ਸ਼ਾਮ ਦੇ ਸੂਰਜ ਦੀ ਲਾਲੀ ਨਾਲੋਂ ਉਸ ਦੀਆਂ ਅੱਖਾਂ ਬਹੁਤੀਆਂ ਲਾਲ ਹੋ ਰਹੀਆਂ ਸਨ ।

---

## ੨੧

"ਸਰਦਾਰ ਸਾਹਿਬ, ਬੁਰੇ ਦਾ ਵੀ ਭਲਾ ਕਰਨਾ ਚਾਹੀਦਾ ਹੈ", ਸ਼ੀਲਾ ਨੇ ਕਲਿਆਨ ਸਿੰਘ ਦੇ ਛੋਟੇ ਭਰਾ ਸਰਦਾਰ ਬਚਿੱਤਰ ਸਿੰਘ ਨੂੰ ਆਖਿਆ, "ਮੈਨੂੰ ਪਤਾ ਹੈ, ਤੁਸਾਂ ਦੇ ਭਰਾ ਨੇ ਤੁਸਾਂ ਨਾਲ ਭਰਾਵਾਂ ਵਰਗਾ ਸਲੂਕ ਨਹੀਂ ਕੀਤਾ, ਖਾਹ ਮਖਾਹ ਲੜਾਈਆਂ ਝਗੜੇ ਤੋਰੇ ਹੋਏ ਹਨ । ਪਰ ਸਾਡਾ ਤਾਂ ਕੋਈ ਦੋਸ਼ ਨਹੀਂ, ਅਸੀਂ ਓਪਰੀਆਂ ਉਸਤਾਨੀਆਂ ਹਾਂ । ਭਲੇ ਦਾ ਕੰਮ ਹੈ । ਤੁਸੀਂ ਉਨ੍ਹਾਂ ਕਰਕੇ ਨਹੀਂ ਸਗੋਂ ਸਾਡੇ ਤੇ ਤਰਸ ਕਰ ਕੇ ਕਾਰ ਬਖਸ਼ੋ । ਉਹ ਮਰ ਰਹੀ ਹੈ, ਜੇ ਉਸ ਦੀ ਜਾਨ ਬਚ ਜਾਏਗੀ ਤਾਂ ਤੁਸਾਂ ਦਾ ਬੜਾ ਉਪਕਾਰ ਹੋਏਗਾ ।"

"ਬੀਬੀ ਜੀ, ਤੁਸੀਂ ਮੇਰੇ ਕੋਲ ਚਲ ਕੇ ਆਏ ਓ, ਕਾਰ ਮੈਂ ਭੇਜ ਦਿੰਦਾ ਆਂ, ਪਰ ਮੈਨੂੰ ਪਤਾ ਲੱਗ ਗਿਆ ਹੈ ਕਿ ਇਹ ਸਾਰਾ ਕਾਰਾ ਮੁਨਸ਼ੀ ਜਗੀਰ ਸਿੰਘ ਤੇ ਮੇਰੇ ਭਰਾ ਦਾ ਹੈ। ਜੇ ਮੇਰੀ ਕਾਰ ਗਈ ਤਾਂ ਉਹ ਰੋਕਣ ਦਾ ਯਤਨ ਕਰਨਗੇ, ਕਿਉਂਕਿ ਉਹ ਡਰਨਗੇ ਕਿ ਸ਼ਾਇਦ ਮੈਂ ਇਹ

ਮਾਮਲਾ ਪੁਲੀਸ ਦੇ ਲੈ ਚਲਿਆ ਹਾਂ। ਸੋਚ ਲਵੋ, ਮੈਨੂੰ ਕੋਈ ਉਜ਼ਰ ਨਹੀਂ। ਤੁਸੀਂ ਭੀ ਉਸ ਦੇ ਮਾਤਹਿਤ ਨੌਕਰ ਹੋ। ਮੈਂ ਹੁਣੇ ਡਰਾਈਵਰ ਨੂੰ ਆਖ ਦਿੰਦਾ ਹਾਂ।"

"ਤੁਸਾਂ ਦੀ ਬੜੀ ਕ੍ਰਿਪਾਲਤਾ, ਬੜੀ ਭਾਰੀ ਨੇਕੀ ਕਰਨ ਲੱਗੇ ਓ। ਮੈਂ ਬਾਕੀ ਮਾਮਲੇ ਨਜਿੱਠ ਲਵਾਂਗੀ। ਤੁਸੀਂ ਡਰਾਈਵਰ ਨੂੰ ਹੁਣੇ ਆਖ ਦਿਓ, ਦੇਰ ਹੋ ਰਹੀ ਹੈ। ਡਾਕਟਰ ਆਖਦੀ ਸੀ ਇਸ ਨੂੰ ਛੇਤੀ ਵੱਡੇ ਹਸਪਤਾਲ ਪਹੁੰਚਾਇਆ ਜਾਏ।"

"ਲੌ ਫੇਰ ਕਾਰ ਪਹੁੰਚੀ ਸਮਝੋ।"

ਸਰਦਾਰ ਬਚਿੱਤਰ ਸਿੰਘ ਸ਼ੀਲਾ ਦੇ ਕੋਲੋਂ ਉਠਿਆ ਤੇ ਡਰਾਈਵਰ ਨੂੰ ਸਦਣ ਵਾਸਤੇ ਬਾਹਰ ਚਲਾ ਗਿਆ। ਸ਼ੀਲਾ ਵੀ ਉਠ ਕੇ ਕੋਠੀ ਦੇ ਬਾਹਰਲੇ ਬਰਾਂਡੇ ਵਿਚ ਆ ਗਈ।

ਪਿੰਡ ਮਾਨ ਸਿੰਘ ਵਾਲਾ ਵਿਚ ਰਹਿੰਦਿਆਂ ਸ਼ੀਲਾ ਨੂੰ ਦੋ ਸਾਲ ਤੋਂ ਉੱਪਰ ਸਮਾਂ ਹੋ ਗਿਆ ਸੀ, ਪਰ ਇਹ ਸਰਦਾਰ ਬਚਿੱਤਰ ਸਿੰਘ ਦੀ ਕੋਠੀ ਇੱਕ ਦਿਨ ਵੀ ਨਹੀਂ ਸੀ ਗਈ, ਤੇ ਨਾ ਹੀ ਉਸ ਨਾਲ ਇਸ ਨੇ ਕਦੇ ਕੋਈ ਗੱਲ ਕੀਤੀ ਸੀ।

ਕ੍ਰਿਪਾਲ ਕੌਰ ਤੇ ਜਗੀਰ ਸਿੰਘ ਦੀ ਮਿਤ੍ਰਤਾ ਦਾ ਅੰਤਮ ਸਿੱਟਾ ਇਹ ਨਿਕਲਿਆ ਕਿ ਕ੍ਰਿਪਾਲ ਕੌਰ ਅਣ-ਵਿਆਹੀ ਮਾਂ ਬਣ ਗਈ। ਤਿੰਨ ਮਹੀਨੇ ਤਾਂ ਉਸ ਨੂੰ ਪਤਾ ਨਾ ਲੱਗਾ। ਜਦੋਂ ਪਤਾ ਲੱਗਾ ਤਾਂ ਬੜੀ ਸਹਿਮੀ ਤੇ ਨੱਸ ਭਜ ਕਰਨ ਲੱਗੀ। ਗਰਭ ਨੂੰ ਨਸ਼ਟ ਕਰਨ ਵਾਸਤੇ ਉਸ ਨੇ ਕੁਝ ਆਪੂੰ ਜਤਨ ਕੀਤੇ ਤੇ ਕੁਝ ਮੁਨਸ਼ੀ ਹੁਰਾਂ ਕੋਲੋਂ ਕਰਾਏ। ਗਰਮ ਦੁਆਈਆਂ ਖਾਧੀਆਂ ਗਈਆਂ। ਉਨ੍ਹਾਂ ਗਰਮ ਦੁਆਈਆਂ ਦੇ ਅਸਰ ਨਾਲ ਕ੍ਰਿਪਾਲ ਬਿਮਾਰ ਰਹਿਣ ਲੱਗੀ। ਕੁਦਰਤ ਦੇ ਰੰਗ ਗਰਭ ਨਸ਼ਟ ਨਾ ਹੋਇਆ। ਹੌਲੀ ਹੌਲੀ ਉਸ ਦੇ ਨਿਸ਼ਾਨ ਪ੍ਰਗਟ ਹੋਣ ਲੱਗ ਪਏ, ਭੇਤ ਖੁਲ੍ਹ ਗਿਆ। ਚਰਚਾ ਸਾਰੇ ਪਿੰਡ ਵਿਚ ਹੋਣ ਲੱਗੀ। ਕਈਆਂ ਜ਼ਨਾਨੀਆਂ ਨੇ ਕ੍ਰਿਪਾਲ ਨੂੰ ਸਾਫ ਪੁਛਣ ਦਾ ਹੌਸਲਾ ਵੀ ਕੀਤਾ।

ਇਕ ਸ਼ੀਲਾ ਸੀ, ਜਿਸ ਨੂੰ ਸਭ ਤੋਂ ਮਗਰੋਂ ਪਤਾ ਲੱਗਾ। ਉਸ ਨੇ ਕ੍ਰਿਪਾਲ ਕੌਰ ਉਪਰ ਕਦੀ ਸ਼ੱਕ ਨਹੀਂ ਸੀ ਕੀਤਾ। ਉਹ ਸਮਝਦੀ ਸੀ ਕਿ ਹਰ ਇਕ ਇਸਤ੍ਰੀ ਨੂੰ ਆਪਣੇ ਮਾਂ ਬਾਪ ਤੇ ਆਪਣੀ ਇਜ਼ਤ ਦਾ ਖ਼ਿਆਲ ਹੁੰਦਾ ਹੈ। ਸਰਨ ਦੇ ਦਸਣ ਉਤੇ ਉਸ ਨੇ ਆ ਕੇ ਕ੍ਰਿਪਾਲ ਨੂੰ ਪੁਛਿਆ। ਕ੍ਰਿਪਾਲ ਆਪਣੇ ਕੀਤੇ ਕੁਕਰਮ ਤੇ ਪੜਦਾ ਨਾ ਪਾ ਸਕੀ। ਅੱਥਰੂਆਂ ਦੀ ਝੜੀ ਵਿਚ ਸਾਰੀ ਕਹਾਣੀ ਦਸ ਦਿਤੀ। ਇਹ ਵੀ ਦਸ ਦਿਤਾ ਕਿ ਮੋਗੇ ਜਾਣ ਦੇ ਬਹਾਨੇ ਕਵੀ ਜਗੀਰ ਸਿੰਘ ਦੇ ਨਾਲ ਉਹ ਫੀਰੋਜ਼ਪੁਰ ਗਈ ਤੇ ਕੁੰਦਨ ਵਰਗੇ ਸਰੀਰ ਨੂੰ ਉਸ ਨੇ ਰੋਗੀ ਕੀਤਾ ਅਤੇ ਹੀਰੇ ਵਰਗੇ ਕੁਆਰੇ ਜੀਵਨ ਨੂੰ ਬਜ ਲਾਈ। ਇਹ ਸੁਣ ਕੇ ਸ਼ੀਲਾ ਉਦਾਸ ਹੋ ਗਈ। ਉਦਾਸੀ ਵਿਚ ਬੋਲੀ, "ਕ੍ਰਿਪਾਲ ਤੂੰ ਚੰਗਾ ਨਹੀਂ ਕੀਤਾ। ਕੁਝ ਚਿਰ ਰੁਕ ਕੇ, "ਪਰ ਇਸ ਵਿਚ ਤੇਰਾ ਬਹੁਤਾ ਕਸੂਰ ਨਹੀਂ। ਸਭ ਥਾਂ ਆਸ਼ਰਮਾਂ ਦੇ ਪ੍ਰਬੰਧਕ ਇਹੋ ਜਿਹੇ ਹੀ ਹੁੰਦੇ ਹਨ, ਜਾਂ ਏਥੇ ਹੀ ਇਨ੍ਹਾਂ ਅਤਿ ਚੁਕੀ ਹੈ? ਮਨੁਖ ਕੋਲੋਂ ਗ਼ਲਤੀ ਹੋ ਸਕਦੀ ਹੈ, ਪਰ ਜੇ ਤੂੰ ਅਗੋਂ ਸੰਭਲ ਜਾਏਂ ਤਾਂ ਮੈਂ ਹਰ ਤਰ੍ਹਾਂ ਤੇਰੀ ਮਦਦ ਕਰਾਂਗੀ।"

"ਹੁਣ ਕੀ ਚੰਗਾ ਬਣਾਂਗੀ", ਕ੍ਰਿਪਾਲ ਡੌਂਡੇ-ਲਿਕੀ ਹੋ ਕੇ ਬੋਲੀ, "ਕਿਧਰੇ ਮੂੰਹ ਵਿਖਾਉਣ ਜੋਗੀ ਨਹੀਂ ਰਹੀ। ਤੁਹਾਡੇ ਚੰਗੇ ਸੁਭਾ ਤੇ ਪਵਿਤਰ ਸੰਗਤ ਦਾ ਲਾਭ ਨਾ ਉਠਾਇਆ। ਤੁਹਾਡੀ ਤਸੱਲੀ ਹੁਣ ਕੁਝ ਅਰਥ ਨਹੀਂ ਰਖਦੀ। ਮੈਂ ਸਮਝ ਰਹੀ ਹਾਂ ਕਿ ਇਹੋ ਜਿਹੀ ਭੁਲ ਦਾ ਅੰਤ ਕੀ ਹੋਵੇਗਾ?"

ਕ੍ਰਿਪਾਲ ਅੱਗੇ ਨਾ ਬੋਲ ਸਕੀ, ਫਿਰ ਵੀ ਸ਼ੀਲਾ ਸਮਝ ਗਈ ਕਿ ਉਹ ਆਪਣੇ ਜੀਵਨ ਦਾ ਅੰਤ ਕਰਨਾ ਚਾਹੁੰਦੀ ਹੈ। ਇੱਕ ਭੁਲ ਕਰਨ ਤੋਂ ਪਿਛੋਂ ਦੂਜੀ ਹੋਰ ਭਿਆਨਕ ਭੁਲ ਕਰਨੀ ਚੰਗੀ ਸਮਝ ਰਹੀ ਹੈ। ਇਸ ਵਾਸਤੇ ਉਸ ਨੂੰ ਤਸੱਲੀ ਦੇਣ ਲੱਗੀ, "ਭੁਲ ਹਰ ਕੋਈ ਕਰਦਾ ਹੈ, ਪਰ ਭੁਲ ਕਰ ਕੇ ਪਛਤਾਉਂਦਾ ਕੋਈ ਕੋਈ ਹੈ। ਜੋ ਪਛਤਾਉਂਦਾ ਹੈ, ਉਹ ਅਗੇ ਨੂੰ ਨੇਕ ਬਣਦਾ ਹੈ। ਜਿਸ ਨੇ ਅੱਗੇ ਨੂੰ ਨੇਕ ਬਣਨਾ ਹੈ, ਉਸ ਨੂੰ ਮਰਨਾ ਨਹੀਂ

ਚਾਹੀਦਾ। ਸੰਸਾਰ ਨੂੰ ਹਰ ਇੱਕ ਜੀਵ ਦੀ ਲੋੜ ਹੈ। ਮੈਂ ਕੋਈ ਐਸਾ ਪ੍ਰਬੰਧ ਕਰ ਦਿੰਦੀ ਆਂ ਜਿਸ ਨਾਲ ਤੇਰੀ ਜਾਨ ਵੀ ਬਚੇ ਤੇ ਪੜਦਾ ਵੀ ਕੱਜਿਆ ਰਹੇ।"ਏਨਾ ਆਖ ਕੇ ਸ਼ੀਲਾ ਉਸ ਕੋਲੋਂ ਉਠ ਕੇ ਆ ਗਈ ਉਹ ਆਪਣੇ ਆਪ ਨਾਲ ਗੱਲਾਂ ਕਰਨ ਲੱਗੀ, "ਭੈਣ ਸ਼ੀਲਾ ਚੰਗੀ ਹੈ, ਉਹ ਮੇਰੀ ਜਾਨ ਤਾਂ ਬਚਾ ਸਕਦੀ ਹੈ, ਪਰ ਇਜ਼ਤ ਨਹੀਂ ਬਚਾ ਸਕਦੀ। ਲੋਕਾਂ ਨੂੰ ਸਭ ਕੁਝ ਪਤਾ ਲਗ ਗਿਆ ਹੈ। ਮਾਂ ਬਾਪ ਤੇ ਰਿਸ਼ਤੇਦਾਰਾਂ ਨੂੰ ਪਤਾ ਲਗ ਜਾਏਗਾ।......ਬੱਚਾ.........ਉਸ ਨੂੰ ਕਿਥੇ ਸੁਟੇਗੀ? ਕਿਸ ਦਾ ਪੁਤਰ ਲਿਖਾਏਗੀ? ਧੋਖੇ-ਬਾਜ਼ ਜਗੀਰੇ ਦੇ ਤਰਲੇ ਕੱਢੇ ਆਪਣੇ ਪਿੰਡ ਹੀ ਲੈ ਚਲ, ਕਿਸੇ ਖੂਹ ਵਿਚ ਸੁੱਟ ਪਰ ਉਸ ਮਤਲਬੀ ਨੇ ਇਕ ਨਾ ਮੰਨੀ। ਮੇਰਾ ਸਭ ਕੁਝ ਲੁੱਟ ਕੇ ਉਹ ਪਿਠ ਦਿਖਾ ਗਿਆ। ਫਰੇਬੀ-ਪ੍ਰੀਤ ਦੀਆਂ ਗੰਢਾਂ ਖੁਲ੍ਹ ਗਈਆਂ। ਹੁਣ ਇਕੋ ਇਲਾਜ ਹੈ.....ਹਾਂ ਇਹੋ ਇਲਾਜ ਕਿ ਅਫੀਮ ਦਾ ਤੋਲਾ ਖਾ ਲਵਾਂ। ਉਹ ਸਾਰਿਆਂ ਬਖੇੜਿਆਂ ਦਾ ਅੰਤ ਕਰ ਦੇਵੇਗੀ।"

ਪਿਛਲਾ ਫ਼ਿਕਰਾ ਬੋਲਦਿਆਂ ਹੋਇਆਂ ਉਹ ਕੰਬ ਉਠੀ ਪਰ ਉਸ ਨੇ ਫੈਸਲਾ ਕਰ ਲਿਆ ਤੇ ਬਜ਼ਾਰੋਂ ਅਫ਼ੀਮ ਮੰਗਵਾ ਕੇ ਖਾ ਲਈ। ਸ਼ੀਲਾ ਨੂੰ ਇਸ ਗੱਲ ਦਾ ਪਤਾ ਲਗ ਗਿਆ। ਉਸ ਨੇ ਲੇਡੀ ਡਾਕਟਰ ਐਨ. ਐਮ. ਲਤੀਫ਼ਾ ਨੂੰ ਸੱਦਿਆ, ਜੋ ਉਸੇ ਪਿੰਡ ਦੇ ਜ਼ਨਾਨਾ ਹਸਪਤਾਲ ਦੀ ਡਾਕਟਰ ਸੀ। ਉਸ ਨੇ ਦੇਖ ਕੇ ਉੱਤਰ ਦਿੱਤਾ, "ਹੁਣ ਇਹ ਬਚ ਨਹੀਂ ਸਕਦੀ, ਜ਼ਹਿਰ ਲਹੂ ਵਿਚ ਰਚ ਚੁੱਕੀ ਹੈ। ਨਾਲ ਹੀ ਇਸ ਦੀ ਮੇਰੇ ਕੋਲ ਦੁਆਈ ਵੀ ਨਹੀਂ। ਜੇ ਹੁਣੇ ਕਿਸੇ ਸਿਵਲ ਹਸਪਤਾਲ ਸ਼ਹਿਰ ਪਹੁੰਚਾਈ ਜਾਏ ਤਾਂ ਸ਼ਾਇਦ ਬਚ ਜਾਏ।"

ਮਿਸ ਲਤੀਫ਼ਾ ਦਾ ਇਹ ਨਿਰਾਸਤਾ ਭਰਿਆ ਉੱਤਰ ਸੁਣ ਕੇ ਸ਼ੀਲਾ ਘਬਰਾ ਗਈ। ਉਸ ਨੇ ਉਸੇ ਵੇਲੇ ਕ੍ਰਿਪਾਲ ਨੂੰ ਮੋਗੇ ਹਸਪਤਾਲ ਵਿਚ ਲਿਜਾਣਾ ਚਾਹਿਆ, ਪਰ ਰਾਤ ਦੇ ਵੇਲੇ ਲਿਜਾਏ ਕਿਵੇਂ? ਬੱਸ ਇਕੋ ਵਸੀਲਾ ਸੀ ਕਿ ਸਰਦਾਰ ਕਲਿਆਨ ਸਿੰਘ ਜਾਂ ਉਸ ਦਾ ਭਰਾ

ਸਰਦਾਰ ਬਚਿੱਤਰ ਸਿੰਘ ਉਸ ਨੂੰ ਕਾਰ ਦੇਣ। ਕਾਰ ਤੋਂ ਬਿਨਾਂ ਉਹ ਪਹੁੰਚ ਹੀ ਨਹੀਂ ਸਕਦੀ ਸੀ।

ਪਰ ਕਲਿਆਨ ਸਿੰਘ ਨਾਲ ਸ਼ੀਲਾ ਦੀ ਵਿਗੜ ਗਈ ਸੀ। ਜਿਸ ਦਿਨ ਕਲਿਆਨ ਸਿੰਘ ਨੇ ਆਪਣੇ ਮਨੋਰਥ ਨੂੰ ਸ਼ੀਲਾ ਅਗੇ ਪ੍ਰਗਟ ਕਰ ਦਿਤਾ ਕਿ ਉਸ ਨੇ ਉਸ ਨੂੰ ਕਿਉਂ ਸਕੂਲ ਵਿਚ ਭਰਤੀ ਕ ਤਾ ਹੈ, ਉਸ ਦਿਨ ਤੋਂ ਸ਼ੀਲਾ ਉਸ ਨਾਲ ਗੱਲ ਬਾਤ ਘਟ ਹੀ ਕਰਦੀ ਸ । ਉਸ ਦੀ ਕੁੜੀ ਜੀਤ ਨੂੰ ਜ਼ਰੂਰ ਪੜ੍ਹਾਉਣ ਵਾਸਤੇ ਜਾਂਦੀ, ਕਿਉਂਕਿ ਉਸ ਮਸੂਮ ਬਾਲਕਾ ਨਾਲ ਉਸ ਦਾ ਕੁਝ ਹਿਤ ਜਿਹਾ ਹੋ ਗਿਆ ਸੀ। ਨਾਲੇ ਉਹ ਕੋਠੀ ਦੇ ਜਾਣ ਆਉਣ ਨੂੰ ਛੱਡ ਕੇ ਸ਼ੱਕ ਦਾ ਸ਼ਿਕਾਰ ਹੋ ਕੇ ਅਨਹੋਣੀਆਂ ਗੱਲਾਂ ਕਰਨ ਦਾ ਮੌਕਾ ਨਹੀਂ ਸੀ ਦਣਾ ਚਾਹੁੰਦੀ। ਕ੍ਰਿਪਾਲ ਕੌਰ ਨੂੰ ਜੀਉਂਦਿਆਂ ਰੱਖਣ ਵਾਸਤੇ ਉਹ ਕਲਿਆਨ ਸਿੰਘ ਦੇ ਪ ਸ ਗਈ ਤੇ ਜਾ ਕੇ ਕਾਰ ਮੰਗੀ। ਸਰਦਾਰ ਨੂੰ ਇਸ ਗੱਲ ਦੀ ਬੜੀ ਖੁਸ਼ੀ ਹੋਈ ਕਿ ਸ਼ੀਲਾ ਨੇ ਕੋਈ ਸੁਆਲ ਤਾਂ ਪਾਇਆ ਹੈ ਅਤੇ ਹੱਸ ਕੇ ਬੋਲਿਆ, "ਸ਼ੀਲਾ ਜੀ, ਕਾਰ ਦੇਣ ਤੋਂ ਇਨਕਾਰ ਕਰਨ ਦੀ ਤਾਂ ਮੇਰੀ ਤਾਕਤ ਨਹੀਂ, ਪਰ ਮੈਂ ਚਾਹੁੰਦਾ ਹਾਂ ਕਿ ਤੁਹਾਨੂੰ ਕਾਰ ਮੰਗਣ ਦੀ ਲੋੜ ਹੀ ਨਾ ਪਿਆ ਕਰੇ। ਇਹ ਕਾਰ, ਕੋਠੀ ਤੇ ਨੌਕਰ ਚਾਕਰ ਸਭ ਆਪਣੇ ਸਮਝੋ ਤੇ ਮੇਰੇ ਦਿਲ ਦੀ ਮਾਲਕਣ ਬਣੋ।"

ਸ਼ੀਲਾ ਅਗੇ ਹੀ ਬਹੁਤ ਦੁਖੀ ਸੀ, ਕਲਿਆਨ ਸਿੰਘ ਦੇ ਮੂੰਹੋਂ ਉਪਰੋਕਤ ਸ਼ਬਦ ਸੁਣ ਕੜਕ ਕੇ ਬੋਲੀ, "ਮੈਂ ਨਹੀਂ ਸਾਂ ਸਮਝਦੀ ਕਿ ਤੇਰੀ ਆਤਮਾ ਐਨੀ ਨੀਵੀਂ ਹੋ ਗਈ ਹੈ। ਰੱਬ ਦੇ ਕਹਿਰ ਤੇ ਆਪਣੇ ਕੁਕਰਮਾਂ ਤੋਂ ਤੁਹਾਨੂੰ ਬਚਣਾ ਚਾਹੀਦਾ ਹੈ। ਕ੍ਰਿਪਾਲ ਦੇ ਕਾਤਲ ਤੁਸੀਂ ਬਣੇ, ਕੀ ਮੇਰਾ ਖ਼ੂਨ ਵੀ ਕਰਨਾ ਚਾਹੁੰਦੇ ਓ? ਸ਼ਰਮ ਕਰੋ! ਤੁਸੀਂ ਆਪ ਸਮਾਜ ਦਾ ਸਤਿਆਨਾਸ ਕਰ ਰਹੇ ਹੋ। ਸ਼ਾਇਦ ਕਲ੍ਹ ਨੂੰ ਮੈਂ ਇਸ ਪਿੰਡ ਵਿਚ ਨਾ ਰਹਾਂ, ਪਰ ਯਾਦ ਰਖੋ ਤੁਹਾਡੇ ਅੰਦਰ ਇਹ ਜੋ ਭਿਆਨਕ ਜੁਆਲਾ ਹੈ ਤੁਹਾਨੂੰ ਹੀ ਸਾੜ ਕੇ ਸੁਆਹ ਕਰ ਦੇਵੇਗੀ। ਮੈਨੂੰ ਕਾਰ ਦੀ

ਲੋੜ ਨਹੀਂ, ਉਸ ਦੀ ਜੇ ਵਧੀ ਹੋਵੇਗੀ ਤਾਂ ਬਚ ਜਾਏਗੀ। ਅਜ ਤੋਂ ਮੈਂ ਤੇਰੀ ਕੋਠੀ ਪੈਰ ਨਹੀਂ ਰਖਾਂਗੀ।"

ਏਨਾ ਆਖ ਕੇ ਕਲਿਆਨ ਸਿੰਘ ਦੀ ਕੋਠੀਓਂ ਮੁੜ ਆਈ। ਪਰ ਜਦੋਂ ਬਾਗ ਬਾਹਰਲਾ ਦਰਵਾਜ਼ਾ ਲੰਘਣ ਲੱਗੀ ਤਾਂ ਉਸ ਨੂੰ ਖਿਆਲ ਆਇਆ ਕਿ ਸਰਦਾਰ ਬਚਿੱਤਰ ਸਿੰਘ ਤੋਂ ਪੁਛ ਦੇਖੇ, ਸ਼ਾਇਦ ਉਹ ਤਰਸ ਕਰ ਕੇ ਕਾਰ ਦੇ ਦੇਵੇ। ਨਿਝੱਕ ਉਸ ਦੀ ਕੋਠੀ ਵੱਲ ਮੁੜ ਪਈ ਤੇ ਉਸ ਨੂੰ ਮਿਲ ਕੇ ਸਾਰੀ ਵਾਰਤਾ ਬਿਆਨ ਕਰ ਦਿਤੀ। ਸਰਦਾਰ ਬਚਿੱਤਰ ਸਿੰਘ ਐਨਾ ਬੁਰਾ ਨਹੀਂ ਸੀ, ਜਿਨਾ ਦਸਿਆ ਜਾਂਦਾ ਸੀ।

ਬਚਿਤਰ ਸਿੰਘ ਦੀ ਕੋਠੀ ਦੇ ਬਰਾਂਡੇ ਵਿਚ ਟਹਲਦੀ ਹੋਈ ਦੋਹਾਂ ਭਰਾਵਾਂ ਦੇ ਜੀਵਨ ਦਾ ਟਾਕਰਾ ਕਰ ਰਹੀ ਸੀ ਕਿ ਡਰਾਈਵਰ ਕਾਰ ਲੈ ਕੇ ਆ ਗਿਆ। ਬਚਿੱਤਰ ਸਿੰਘ ਵੀ ਕਾਰ ਦੇ ਨਾਲ ਸੀ। ਸ਼ੀਲਾ ਉਸ ਵਿਚ ਬੈਠ ਗਈ।

---

## ੨੨

ਸਰਦਾਰ ਬਚਿੱਤਰ ਸਿੰਘ ਦੀ ਕਾਰ ਵਿਚ ਕ੍ਰਿਪਾਲ ਕੌਰ ਨੂੰ ਲਿਟਾ ਦਿਤਾ ਗਿਆ। ਪਿਛਲੀ ਸੀਟ ਤੇ ਸ਼ੀਲਾ ਬੈਠ ਗਈ ਤੇ ਉਸ ਨੇ ਕ੍ਰਿਪਾਲ ਕੌਰ ਦਾ ਸਿਰ ਆਪਣੇ ਪੱਟਾਂ ਤੇ ਰੱਖ ਲਿਆ। ਸਰਦਾਰ ਬਚਿੱਤਰ ਸਿੰਘ ਡਰਾਈਵਰ ਦੇ ਕੋਲ ਅਗਲੀ ਸੀਟ ਉਤੇ ਬੈਠ ਗਿਆ।

ਭਾਵੇਂ ਮਾਨਸਿੰਘ ਵਾਲਾ ਤੋਂ ਮੋਗਾ ਕੋਈ ਬਹੁਤਾ ਦੂਰ ਨਹੀਂ, ਪਰ ਸੜਕ ਕੱਚੀ ਤੇ ਖਰਾਬ ਹੋਣ ਕਰ ਕੇ ਕੋਈ ਪੌਣੇ ਘੰਟੇ ਵਿਚ ਕਾਰ ਮੋਗੇ-ਹਸਪਤਾਲ ਦੇ ਬੂਹੇ ਅੱਗੇ ਪੁਜੀ।

ਕ੍ਰਿਪਾਲ ਨੂੰ ਡਾਕਟਰਾਂ ਦੇ ਹਵਾਲੇ ਕਰ ਕੇ ਸਰਦਾਰ ਬਚਿੱਤਰ ਸਿੰਘ ਸਿੱਧਾ ਪੁਲੀਸ ਸਟੇਸ਼ਨ ਨੂੰ ਚਲਾ ਗਿਆ। ਸਬੱਬ ਨਾਲ ਵੱਡਾ ਥਾਣੇਦਾਰ ਉਸ ਵੇਲੇ ਥਾਣੇ ਵਿਚ ਹਾਜ਼ਰ ਸੀ ਤੇ ਕਿਸੇ ਨਵੇਂ ਕਤਲ ਦੀ ਮੁਢਲੀ ਰੀਪੋਰਟ ਭੰਨ ਤੋੜ ਕੇ ਤਿਆਰ ਕਰਨ ਵਿਚ ਰੁਝਾ ਹੋਇਆ ਸੀ। ਸਰਦਾਰ ਬਚਿੱਤਰ ਸਿੰਘ ਹੁਰਾਂ ਦੇ ਸਿਰ ਤੇ ਪੁਜਣ ਤੇ ਤ੍ਰਬਕ ਕੇ ਉਠਿਆ ਤੇ ਕੁਵੇਲੇ ਆਉਣ ਦਾ ਕਾਰਨ ਬੜੀ ਕਾਹਲੀ ਨਾਲ ਪੁਛਿਆ।

ਉਸ ਦੀ ਪੁਛ ਦੇ ਉੱਤਰ ਵਿਚ ਸਰਦਾਰ ਬਚਿੱਤਰ ਸਿੰਘ ਨੇ ਥੋੜੇ ਜਹੇ ਸ਼ਬਦਾਂ ਵਿਚ ਕ੍ਰਿਪਾਲ ਕੌਰ ਦੀ ਕਹਾਣੀ ਨੂੰ ਦਸ ਦਿੱਤਾ ਤੇ ਉਸੇ ਵੇਲੇ ਹਸਪਤਾਲ ਨਾਲ ਚਲਣ ਲਈ ਆਖਿਆ।

"ਮੁਆਫ਼ ਕਰਨਾ ਸਰਦਾਰ ਸਾਹਿਬ, ਮੈਂ ਇਸ ਵੇਲੇ ਨਹੀਂ ਜਾ

ਸਕਦਾ, ਕੋਟ ਫਤੂ ਦੇ ਕਤਲ ਦੀ ਰੀਪੋਰਟ ਤਿਆਰ ਕਰ ਕੇ ਦਿਨ ਚੜ੍ਹਦੇ ਨੂੰ ਮੈਂ ਜ਼ਿਲੇ ਵਿਚ ਭੇਜਣੀ ਹੈ। ਆਪੇ ਡਾਕਟਰ ਕੋਈ ਰੀਪੋਰਟ ਦੇਵੇਗਾ। ਖੁਦ-ਕਸ਼ੀ ਕਰਨ ਦਾ ਕੇਸ ਹੈ, ਇਹੋ ਜਹੀਆਂ ਵਾਰਦਾਤਾਂ ਸੈਂਕੜੇ ਹੁੰਦੀਆਂ ਹਨ, ਦੇਖੀ ਜਾਏਗੀ।"

"ਚੌਧਰੀ ਸਾਹਿਬ, ਉਹ ਨਹੀਂ ਬਚੇਗੀ, ਹੁਣੇ ਦਲ ਕੇ ਉਸ ਦਾ ਬਿਆਨ ਕਲਮ-ਬੰਦ ਕਰ ਲਵੋ। ਸਰਦਾਰ ਕਲਿਆਨ ਸਿੰਘ ਤੇ ਮੁਨਸ਼ੀ ਜਗੀਰ ਸਿੰਘ ਨੇ ਉਸ ਨੂੰ ਅਫੀਮ ਦਿਤੀ ਹੈ। ਆਪਣੇ ਫ਼ਰਜ਼ ਨੂੰ ਅਦਾ ਕਰੋ।"

"ਕੀ ਸਬੂਤ ਹੈ ਕਿ ਸਰਦਾਰ ਕਲਿਆਨ ਸਿੰਘ ਤੇ ਮੁਨਸ਼ੀ ਜਗੀਰ ਸਿੰਘ ਨੇ ਉਸ ਨੂੰ ਅਫੀਮ ਦਿੱਤੀ ਹੈ? ਉਨ੍ਹਾਂ ਨੂੰ ਕੀ ਦੁਖ?"

"ਬਦਨਾਮੀ ਤੋਂ ਬਚਣ ਲਈ। ਪਿੰਡ ਵਿਚ ਰੌਲਾ ਪੈ ਗਿਆ ਸੀ। ਨਾਲੇ ਕ੍ਰਿਪਾਲ ਕੌਰ ਆਪ ਆਖਦੀ ਹੈ। ਉਸ ਨੇ ਦੂਸਰੀ ਉਸਤਾਨੀ ਸ਼ੀਲਾ ਨੂੰ ਦਸ ਦਿੱਤਾ ਹੈ।

"ਔਰਤ ਜਾਤ ਤੇ ਇਤਬਾਰ ਨਹੀਂ ਕੀਤਾ ਜਾ ਸਕਦਾ ਸਰਦਾਰ ਸਾਹਿਬ", ਥਾਣੇਦਾਰ ਸਾਹਿਬ ਮੁਛਾਂ ਤੇ ਹੱਥ ਫੇਰਦੇ ਹੋਏ ਬੋਲੇ।

"ਵੇਖੋ ਚੌਧਰੀ ਸਾਹਿਬ, ਮੈਨੂੰ ਪਹਿਲੀ ਵਾਰ ਕੰਮ ਪਿਆ ਹੈ। ਖੁਸ਼ ਕਰ ਦਿਆਂਗਾ, ਸਦਾ ਹੈਸਾਨਮੰਦ ਰਹਾਂਗਾ, ਜ਼ਰੂਰ ਦਲੋ ਤੇ ਬਿਆਨ ਲਿਖੋ।"

"ਸਰਦਾਰ ਸਾਹਿਬ, ਸਭ ਮੂੰਹ ਦੀਆਂ ਗੱਲਾਂ ਹਨ। ਤੂੜੀ ਦਾ ਟੋਕਰਾ ਤਾਂ ਕਦੀ ਭੇਜਿਆ ਨਹੀਂ, ਨਾ ਕਦੀ ਗੁੜ ਹੀ ਖੁਆਇਆ ਜੇ ਮਰਦੀ ਹੈ ਤਾਂ ਮਰ ਜਾਏ। ਸਰਦਾਰ ਕਲਿਆਨ ਸਿੰਘ ਨਾਲ ਮੱਥਾ ਲਾ ਕੇ ਆਪਣੇ ਆਪ ਨੂੰ ਜੋਖੋਂ ਵਿਚ ਕਿਉਂ ਕੋਈ ਪਾਵੇ।" ਇਨਾ ਆਖ ਕੇ ਥਾਣੇਦਾਰ ਸਾਹਿਬ ਕਲਮ ਫੜ ਕੇ ਨਾ-ਮੁਕੰਮਲ ਰੀਪੋਰਟ ਨੂੰ ਲਿਖਣ ਵਾਸਤੇ ਤਿਆਰ ਹੋ ਬੈਠੇ। ਸਰਦਾਰ ਬਚਿੱਤਰ ਸਿੰਘ ਨੂੰ ਪਹਿਲਾਂ ਤਾਂ ਬਹੁਤ ਗੁੱਸਾ ਆਇਆ, ਪਰ ਉਸ ਦਾ ਗੁੱਸਾ ਥਾਣੇਦਾਰ ਦਾ ਕੁਝ ਵਿਗਾੜ

ਨਹੀਂ ਸੀ ਸਕਦਾ। ਨਾਲ ਹੀ ਉਹ ਹਰ ਕੀਮਤ ਤੇ ਥਾਣੇਦਾਰ ਨੂੰ ਹਸਪਤਾਲ ਤਕ ਲੈ ਜਾਣਾ ਚਾਹੁੰਦਾ ਸੀ। ਕੁਝ ਹਲੀਮੀ ਨਾਲ ਬੋਲਿਆ, "ਚੌਧਰੀ ਸਾਹਿਬ, ਆਪ ਦਾ ਹੁਕਮ ਕਦੇ ਹੋਇਆ ਨਹੀਂ। ਦਸੋ ਨਾ ਬੁਲਾਣੇ ਵੇਲੇ ਤੁਸਾਂ ਕੋਈ ਬੰਦਾ ਕਿਸੇ ਚੀਜ਼ ਲਈ ਭੇਜਿਆ ਹੋਵੇ ਤੇ ਅਸਾਂ ਫੇਰ ਘਲਿਆ ਹੋਵੇ। ਐਵੇਂ ਨਹੀਂ ਗੁੱਸਾ ਕਰੀਦਾ, ਬੰਦਾ ਜਾਂ ਵਾਹ ਪਿਆਂ ਜਾਣੀਏ ਜਾਂ ਰਾਹ ਪਿਆਂ। ਚਲੋ ਮੇਰੇ ਨਾਲ ਜਿਵੇਂ ਆਖੋਗੇ ਤਿਵੇਂ ਹੋ ਜਾਏਗਾ।" ਇਨ੍ਹਾਂ ਸ਼ਬਦਾਂ ਦੇ ਨਾਲ ਹੀ ਸਰਦਾਰ ਬਚਿੱਤਰ ਸਿੰਘ ਨੇ ਜੇਬ ਵਿਚੋਂ ਬਟੂਆ ਕਢਿਆ ਤੇ ਉਸ ਵਿਚੋਂ ਸੌ ਦਾ ਨੋਟ ਕੱਢ ਕੇ ਥਾਣੇਦਾਰ ਸਾਹਿਬ ਹੁਰਾਂ ਦੀ ਜੇਬ ਵਿਚ ਪਾ ਦਿੱਤਾ। ਥਾਣੇਦਾਰ ਦੀਆਂ ਅੱਖਾਂ ਤੇਜ਼ ਸਨ। ਉਹ ਰੋਜ਼ ਲੋਕਾਂ ਦੀਆਂ ਜੇਬਾਂ, ਗੰਢਾਂ ਤੇ ਵਾਸਨੀਆਂ ਵਲ ਤਕਦੀਆਂ ਰਹਿੰਦੀਆਂ ਸਨ। ਕਈ ਬਟੂਇਆਂ ਵਾਲੇ ਸਰਦਾਰ, ਬਾਬੂ, ਲਾਲੇ ਤੇ ਖ਼ਾਨ ਸਾਹਿਬ ਆਉਂਦੇ ਸਨ। ਮਨੋਂ ਉਹ ਖ਼ੁਸ਼ ਹੋਇਆ, ਪਰ ਬੜੀ ਲਾ-ਪਰਵਾਹੀ ਦੇ ਲਹਿਜੇ ਵਿਚ ਬੋਲਿਆ, "ਚੰਗਾ ਸਰਦਾਰ ਸਾਹਿਬ, ਚਲਦਾ ਹਾਂ। ਇਹੋ ਜਹੀਆਂ ਨਿਕੀਆਂ ਗੱਲਾਂ ਵਾਸਤੇ ਮੈਂ ਕਦੀ ਕਿਤੇ ਗਿਆ ਤਾਂ ਨਹੀਂ ... ... ...। ਦਿਸਦਾ ਹੈ, ਸਰਦਾਰ ਕਲਿਆਨ ਸਿੰਘ ਨਾਲ ਸਾਡੇ ਦੋ ਹੱਥ ਕਰਾਓਗੇ, ਜ਼ਿਲੇ ਦੇ ਸਾਰੇ ਅਫ਼ਸਰ ਉਸ ਦਾ ਪਾਣੀ ਭਰਦੇ ਹਨ।"

ਥਾਣੇਦਾਰ ਸਾਹਿਬ ਉਠੇ ਤੇ ਇੱਕ ਹਵਾਲਦਾਰ ਨਾਲ ਲੈ ਲਿਆ ਤੇ ਕਾਰ ਵਿਚ ਬੈਠ ਗਏ। ਹਵਾ ਨੂੰ ਚੀਰਦੀ ਹੋਈ ਕਾਰ ਹਸਪਤਾਲ ਦੇ ਬੂਹੇ ਅਗੇ ਆਈ। ਸਰਦਾਰ ਬਚਿੱਤਰ ਸਿੰਘ, ਥਾਣੇਦਾਰ ਤੇ ਹਵਾਲਦਾਰ ਤਿੰਨੇ ਉਸ ਕਮਰੇ ਵਿਚ ਗਏ ਜਿਥੇ ਕ੍ਰਿਪਾਲ ਕੌਰ ਸੀ। ਪਰ ਉਨ੍ਹਾਂ ਦੇ ਕੋਲ ਪੁਜਣ ਤੋਂ ਪਹਿਲਾਂ ਕ੍ਰਿਪਾਲ ਕੌਰ ਮਰ ਚੁਕੀ ਸੀ ਤੇ ਸ਼ੀਲਾ ਉਸ ਦੇ ਸਰਹਾਣੇ ਖਲੋਤੀ ਅੱਥਰੂ ਕੇਰ ਰਹੀ ਸੀ।

## ੨੩

"ਮੈਂ ਸਦਾ ਤੁਹਾਡੇ ਭਲੇ ਦੀ ਕਰਦਾ ਤੇ ਸੋਚਦਾ ਰਿਹਾ ਹਾਂ, ਮੇਰੇ ਆਖੇ ਲਗੋ। ਉਦਾਸੀ ਨੂੰ ਦੂਰ ਕਰਨ ਵਾਸਤੇ ਨਵੀਂ ਸ਼ਾਦੀ ਕਰ ਲਵੋ। ਉਹ ਬੜੀ ਨੇਕ, ਸੁਚੱਜੀ ਤੇ ਸੁੰਦਰ ਹੈ। ਮੈਂ ਤੁਹਾਡੇ ਭਲੇ ਵਾਸਤੇ ਆਖ ਰਿਹਾ ਹਾਂ।"

ਸੁਖਦੇਵ ਸਿੰਘ ਦੇ ਨੇੜੇ ਕੁਰਸੀ ਕਰਦਾ ਹੋਇਆ, ਰਾਮ ਲਾਲ ਵਕੀਲ ਆਖ ਰਿਹਾ ਸੀ, "ਪਿਛੇ ਜੋ ਹੋਈ ਸੋ ਹੋ ਗਈ, ਅਖੀਰ ਆਪ ਨੇ ਜ਼ਿੰਦਗੀ ਦੇ ਦਿਨ ਕੱਟਣੇ ਹਨ।"

"ਮੇਰੀ ਉਦਾਸੀ ਵਧੇਗੀ ਜਾਂ ਦੂਰ ਹੋਏਗੀ, ਇਸ ਗੱਲ ਨੂੰ ਤਾਂ ਇਕ ਪਾਸੇ ਰਹਿਣ ਦੇ, ਪਰ ਤੂੰ ਦੱਸ ਤੈਨੂੰ ਕੀ ਲਾਭ ਹੋਏਗਾ?" ਸੁਖਦੇਵ ਸਿੰਘ ਬੜਾ ਗੰਭੀਰ ਜਿਹਾ ਹੋ ਕੇ ਬੋਲਿਆ?"

"ਮੈਨੂੰ ਲਾਭ?"

"ਹਾਂ।"

"ਇਸ ਦਾ ਮਤਲਬ?"

"ਮਤਲਬ ਤਾਂ ਮੈਂ ਪੁਛਦਾ ਹਾਂ ਕਿ ਮੇਰੀ ਇਸ ਨਵੀਂ ਸ਼ਾਦੀ ਤੋਂ

ਆਪ ਨੂੰ ਕੀ ਲਾਭ ਹੋਵੇਗਾ ?"

'ਮੈਨੂੰ ਕੀ ਲਾਭ ਹੋਣਾ ਹੈ! ਘਰ ਆਪ ਦਾ ਵਸੇਗਾ, ਤੇ ਹੋ ਸਕਦੈ, ਪ੍ਰਮਾਤਮਾ ਜਲਦੀ ਹੀ ਬਾਲ ਵੀ ਬਖਸ਼ ਦੇਵੇ।"

"ਬਾਲ ਖੇਡੇ ਜਾਂ ਨਾ ਖੇਡੇ, ਪਰ ਤੂੰ ਬਗੈਰ ਮਤਲਬ ਦੇ ਕੋਈ ਗੱਲ ਕਰਨ ਵਾਲਾ ਨਹੀਂ, ਇਸ ਲਈ ਮੈਂ ਪੁਛਦਾ ਹਾਂ ਕਿ ਤੂੰ ਸੱਚ ਸੱਚ ਦਸ ਤੈਨੂੰ ਇਸ ਵਿਚ ਕੀ ਲਾਭ ਹੋਵੇਗਾ ?"

ਰਾਮ ਲਾਲ ਕੁਝ ਘਬਰਾ ਗਿਆ ਤੇ ਉਸ ਘਬਰਾਹਟ ਵਿਚ ਸੁਖਦੇਵ ਸਿੰਘ ਦੇ ਚਿਹਰੇ ਵਲ ਵੇਖਣ ਲੱਗ ਪਿਆ।

ਰਾਮ ਲਾਲ ਤੇ ਸੁਖਦੇਵ ਸਿੰਘ ਕਈਆਂ ਸਾਲਾਂ ਤੋਂ ਚੰਗੇ ਮਿੱਤਰ ਸਨ। ਇਕੱਠਾ ਉੱਠਣਾ ਬੈਠਣਾ ਤੇ ਕਈ ਮੁਕਦਮੇ ਵੀ ਰਲ ਕੇ ਕਰਦੇ ਸਨ। ਰਾਜ ਨਾਲ ਸੁਖਦੇਵ ਸਿੰਘ ਦਾ ਵਿਆਹ ਵੀ ਇਸੇ ਦੇ ਉੱਦਮ ਨਾਲ ਹੋਇਆ ਸੀ। ਭਾਵੇਂ ਰਾਜ ਦੀਆਂ ਕਈ ਗੱਲਾਂ ਸੁਖਦੇਵ ਸਿੰਘ ਦੇ ਪਸੰਦ ਨਹੀਂ ਸਨ, ਪਰ ਰਾਮ ਲਾਲ ਤੇ ਸੁਖਦੇਵ ਸਿੰਘ ਦੀ ਮਿੱਤਰਤਾ ਵਿਚ ਕੋਈ ਫਰਕ ਨਾ ਪਿਆ। ਰਾਜ ਮਰ ਗਈ। ਉਸ ਦੇ ਫੁਲ ਰਾਵੀ ਵਿਚ ਰੋਹੜੇ ਗਏ। ਪਰ ਰਾਮ ਲਾਲ ਸੁਖਦੇਵ ਸਿੰਘ ਕੋਲ ਆਉਂਦਾ ਰਿਹਾ।

ਰਾਜ ਦੀ ਮੌਤ ਦੇ ਪੰਜ ਹਫਤੇ ਪਿੱਛੋਂ ਰਾਮ ਲਾਲ ਨੇ ਸੁਖਦੇਵ ਸਿੰਘ ਨੂੰ ਨਵੀਂ ਸ਼ਾਦੀ ਕਰਾਉਣ ਵਾਸਤੇ ਪ੍ਰੇਰਨਾ ਸ਼ੁਰੂ ਕੀਤੀ ਪਰ ਅੱਜ ਪਹਿਲੀ ਵੇਰਾਂ ਉਸ ਕੋਲੋਂ ਪੁਛ ਹੋਈ ਸੀ ਕਿ ਜੇ ਸੁਖਦੇਵ ਦੀ ਸ਼ਾਦੀ ਹੋਵੇ, ਤਾਂ ਉਸ ਨੂੰ ਕੀ ਲਾਭ ਪੁੱਜੇਗਾ। ਇਸ ਪੁਛ ਦਾ ਅਰਥ ਉਹ ਨਾ ਸਮਝ ਸੱਕਿਆ।

"ਮਿਸਟਰ ਸੁਖਦੇਵ, ਮੈਂ ਨਹੀਂ ਸਮਝ ਰਿਹਾ ਆਪ ਪੁਛ ਕੀ ਰਹੇ ਓ ? ਅੱਗੇ ਮੈਨੂੰ ਕੀ ਲਾਭ ਹੋਇਆ ਹੈ ?" ਰਾਮ ਲਾਲ ਰਤਾ ਤੈਸ਼ ਵਿਚ ਆ ਕੇ ਬੋਲਿਆ, "ਅੱਜ ਆਪ ਹੋਸ਼ ਵਿਚ ਤਾਂ ਹੋ ? ਇਹ ਲਫ਼ਜ਼ ਆਪ ਦੀ ਜ਼ਬਾਨੋਂ ਨਹੀਂ ਸ਼ੋਭਦੇ।"

"ਮਿਸਟਰ ਲਾਲ ! ਮੈਂ ਸਮਝਦਾ ਸਾਂ ਕਿ ਮੈਂ ਵੱਡਾ ਚਲਾਕ ਹਾਂ,

ਮੈਨੂੰ ਕੋਈ ਚਾਰ ਨਹੀਂ ਸਕਦਾ। ਮੈਂ ਨਿਤ ਡਾਕੂਆਂ, ਕਾਤਲਾਂ, ਚੋਰਾਂ, ਠੱਗਾਂ ਤੇ ਦੁਰਾਚਾਰੀਆਂ ਦੇ ਮੁਕੱਦਮਿਆਂ ਦੀ ਪੈਰਵਈ ਕਰਕੇ ਕਿਸੇ ਨੂੰ ਕੈਦ ਕਰਾਉਂਦਾ ਰਿਹਾ, ਤੇ ਕਿਸੇ ਨੂੰ ਬਰੀ?" ਮੱਥੇ ਤੇ ਤਿਊੜੀ ਪਾ ਕੇ ਸੁਖਦੇਵ ਸਿੰਘ ਆਖਣ ਲੱਗਾ। ਉਸ ਦੀਆਂ ਅੱਖਾਂ ਲਾਲ ਹੋਣ ਲਗੀਆਂ, ਜ਼ਬਾਨੋਂ ਸ਼ਬਦ ਬਹੁਤ ਕਾਹਲੀ ਨਿਕਲਣ ਲੱਗੇ। "ਦੋਹਾਂ ਹੀ ਹਾਲਤਾਂ ਵਿਚ ਮੈਂ ਕਾਮਯਾਬ ਹੁੰਦਾ ਰਿਹਾ, ਪਰ ਅੱਜ ਮੈਂ ਹੈਰਾਨ ਹਾਂ ਕਿ ਇਕ ਐਨੇ ਮੁਹੱਜ਼ਬ ਠੱਗ ਤੇ ਕਾਤਲ ਨੇ ਮੇਰੀ ਇੱਜ਼ਤ ਅਤੇ ਦੌਲਤ ਨੂੰ ਲੁਟਿਆ ਹੀ ਨਹੀਂ, ਸਗੋਂ ਮੇਰਾ ਸੱਤਿਆਨਾਸ ਕਰ ਦਿੱਤਾ। ਮੈਂ ਉਸ ਨੂੰ ਕੈਦ ਕਰਾਉਣਾ, ਤੇ ਉਸ ਤੋਂ ਬਦਲਾ ਲੈਣਾ ਚਾਹੁੰਦਾ ਹਾਂ, ਪਰ ਕਾਨੂੰਨ ਮੇਰੀ ਮਦਦ ਨਹੀਂ ਕਰਦਾ। ਉਹ ਦੋਸ਼ੀ ਹੋਣ ਦੇ ਬਾਵਜੂਦ ਵੀ ਮੈਨੂੰ ਪੁਛ ਰਿਹਾ ਹੈ ਕਿ ਅੱਗੇ ਮੈਨੂੰ ਕੀ ਲਾਭ ਪੁਜਾ।

"ਸੁਖਦੇਵ! ਮੈਂ ਇਹ ਕੀ ਸੁਣ ਰਿਹਾ ਆਂ?" ਰਾਮ ਲਾਲ ਕੁਰਸੀ ਤੋਂ ਉਛਲ ਕੇ ਮੁੜ ਉਸੇ ਕੁਰਸੀ ਤੇ ਹੀ ਬੈਠਦਾ ਹੋਇਆ ਬੋਲਿਆ।

"ਜੋ ਕੁਝ ਤੈਨੂੰ ਸੁਣਨਾ ਚਾਹੀਦਾ ਹੈ।"

"ਕੀ ਮੈਂ ਅਜ ਠਗ ਤੇ ਕਾਤਲ ਹਾਂ?"

"ਹਾਂ।"

'ਲੱਖਾਂ ਦੀ ਜਾਇਦਾਦ ਦਾ ਵਾਰਸ ਬਣਾ ਦਿੱਤਾ ਇਸ ਵਾਸਤੇ?"

"ਮਿਸਟਰ ਰਾਮ ਲਾਲ! ਆਪਣੀ ਬੁਕਲ ਵਿਚ ਝਾਤ ਮਾਰ, ਆਪਣੇ ਦਿਲ ਕੋਲੋਂ ਪੁਛ। ਤੂੰ ਮੇਰਾ ਮਿਤਰ ਸੀ, ਮੈਂ ਤਰੇ ਤੇ ਵਿਸ਼ਵਾਸ ਕੀਤਾ। ਜੋ ਤੂੰ ਆਖਦਾ ਰਿਹਾ, ਮੈਂ ਕਰਦਾ ਰਿਹਾ। ਤੂੰ ਰਾਜ ਦੇ ਚਾਲ ਚਲਣ ਨੂੰ ਚੰਗੀ ਤਰ੍ਹਾਂ ਜਾਣਦਾ ਸੀ, ਤੂੰ ਮੇਰਾ ਬਣਿਆ ਬਣਾਇਆ ਘਰ ਉਜਾੜ ਦਿੱਤਾ। ਸੀਤਲ ਸੁਭਾ ਵਾਲੀ ਇਸਤ੍ਰੀ ਨੂੰ ਘਰੋਂ ਕਢਵਾ ਕੇ ਲਿਚੀ ਔਰਤ ਮੇਰੇ ਲੜ ਲਾ ਦਿਤੀ, ਜੋ ਮੇਰੀ ਇਜ਼ਤ ਮਿੱਟੀ ਵਿਚ ਮਿਲਾਂਦੀ ਹੋਈ ਆਪਣੇ ਕੀਤੇ ਕੁਕਰਮਾਂ ਦਾ ਫਲ ਆਪ ਭੁਗਤ ਗਈ। ਪਰ ਤੂੰ ਮਿਤਰ ਹੋ ਕੇ ਮੇਰੇ ਨਾਲ ਵਿਸ਼ਵਾਸ-ਘਾਤ ਕੀਤਾ, ਮੇਰਾ ਜੀਵਨ ਬਰਬਾਦ ਕੀਤਾ।"

ਰਾਮ ਲਾਲ ਦਾ ਗੁੱਸਾ ਠੰਢਾ ਹੋ ਗਿਆ । ਉਸ ਦੇ ਮਥੇ ਤੇ ਤ੍ਰੇਲੀਆਂ ਆਉਂਦੀਆਂ ਸੁਖਦੇਵ ਸਿੰਘ ਨੂੰ ਸਾਫ ਨਜ਼ਰ ਆ ਰਹੀਆਂ ਸਨ । ਪਰ ਫਿਰ ਭੀ ਆਖਰ ਵਕੀਲ ਸੀ, ਆਪਣੇ ਹਠੀ ਸੁਭਾ ਨੂੰ ਨਹੀਂ ਸੀ ਛੱਡ ਸਕਦਾ ਤੇ ਆਪਣੀ ਸਫਾਈ ਦੇਣ ਵਾਸਤੇ ਬੋਲਿਆ, "ਮੈਂ ਵਿਸ਼ਵਾਸ-ਘਾਤੀ ਕਿਵੇਂ ਹੋਇਆ ?"

"ਵਿਸ਼ਵਾਸ-ਘਾਤੀ ਕਿਵੇਂ ? ਕੀ ਤੈਨੂੰ ਪਤਾ ਨਹੀਂ ਸੀ ਕਿ ਰਾਜ ਇਕ ਅਵਾਰਾ ਕੁੜੀ ਹੈ ? ਉਸ ਦੀ ਮਾਂ ਨਾਲ ਤੇਰੀ ਦੋਸਤੀ ਨਹੀਂ ਸੀ ? ਕੀ ਤੂੰ ਇਸ ਵਾਸਤੇ ਮੇਰੀ ਸ਼ਾਦੀ ਰਾਜ ਨਾਲ ਨਹੀਂ ਕਰਾਈ ਕਿ ਮੇਰੀ ਤੇ ਭਗਵੰਤ ਕੌਰ ਦੀ ਜਾਇਦਾਦ ਹੜੱਪ ਕਰੇਂ ? ਸ਼ੰਭੂ ਨਾਥ ਦੀ ਹਵੇਲੀ ਤੂੰ ਇਕ ਲੱਖ ਬਾਰ੍ਹਾਂ ਹਜ਼ਾਰ ਤੋਂ ਨਹੀਂ ਖਰੀਦੀ ?"

"ਉਹ ਰੁਪੈ ਮੇਰੀ ਆਪਣੀ ਕਮਾਈ ਦੇ ਸਨ", ਆਪਣੇ ਉਤੇ ਲਗ ਰਹੇ ਦੋਸ਼ ਸੁਣ ਕੇ ਘਬਰਾਉਂਦਾ ਹੋਇਆ ਢੀਠਾਂ ਵਾਂਗ ਰਾਮ ਲਾਲ ਬੋਲਿਆ ।

"ਕਮਾਈ ! ਤੇਰੀ ਕਮਾਈ ਮੈਂ ਸਭ ਜਾਣਦਾ ਹਾਂ । ਅੱਜ ਮੈਂ ਸਭ ਕੁਝ ਤੈਨੂੰ ਦਸ ਦਿੰਦਾ ਹਾਂ, ਮੇਰੀ ਕਮਾਈ ਰਾਜ ਦੇ ਰਾਹੀਂ ਤੇਰੇ ਘਰ ਜਾਂਦੀ ਰਹੀ । ਭਗਵੰਤ ਕੌਰ ਦੀ ਨਗਦੀ ਤੇ ਜ਼ੇਵਰ ਤੇਰੇ ਘਰ ਪੁਜੇ, ਤੂੰ ਸਭ ਨੂੰ ਡਕਾਰ ਮਾਰ ਗਿਆ । ਰਾਜ ਨੂੰ ਸ਼ਰਬ ਪੀਣ ਦੀ ਆਦਤ ਪਾ ਕੇ ਤੂੰ ਉਹ ਪਾਪ ਕੀਤਾ ਹੈ ਜਿਸ ਦੀ ਮਾਫੀ ਸ਼ਾਇਦ ਵਾਹਿਗੁਰੂ ਵੀ ਨਾ ਦੇਵੇ । ਤੂੰ ਉਨ੍ਹਾਂ ਤੋਂ ਕੀ ਕੁਝ ਨਹੀਂ ਕਰਵਾਇਆ ! ਤੂੰ ਮੈਨੂੰ ਆਖਦਾ ਸੀ, "ਰਾਜ ਮੇਰੀ ਧੀਆਂ ਵਰਗੀ ਹੈ ।" ਕੀ ਧੀਆਂ ਨ ਲ ਨੰਗੀਆਂ ਤਸਵੀਰਾਂ ਖਿਚਾਈਦੀਆਂ ਹਨ ? ਕੀ ਤੂੰ ਅਜੇ ਭੀ ਸ਼ਰਮ ਮਹਿਸੂਸ ਨਹੀਂ ਕਰਦਾ ?"

ਸੁਖਦੇਵ ਸਿੰਘ ਦੀਆਂ ਅੱਖਾਂ ਲਾਲ ਹੋ ਗਈਆਂ । ਦੰਦਾਂ ਨੂੰ ਕਰੀਰਦਾ ਤੇ ਕੰਬਦਾ ਹੋਇਆ ਉਹ ਬੋਲੀ ਜਾਂਦਾ ਸੀ । ਉਸ ਦੇ ਤਨ ਮਨ ਨੂੰ ਅੱਗ ਲੱਗੀ ਹੋਈ ਸੀ । ਉਹ ਰਾਮ ਲਾਲ ਨੂੰ ਖਾ ਜਾਣਾ ਚਾਹੁੰਦਾ ਸੀ, ਪਰ ਉਸ ਦੀ ਕੋਈ ਪੇਸ਼ ਨਹੀਂ ਸੀ ਜਾਂਦੀ ।

ਰਾਮ ਲਾਲ ਦੀਆਂ ਅੱਖਾਂ ਨੀਵੀਆਂ ਹੋ ਗਈਆਂ। ਉਹ ਝੇਂਦਲਿਆਂ ਹੋਇਆਂ ਵਾਂਗ ਫ਼ਰਸ਼ ਵਲ ਵੇਖੀ ਜਾ ਰਿਹਾ ਸੀ! ਉਹ ਕੁਰਸੀ ਤੋਂ ਉਠ ਕੇ ਨਸ ਜਾਣਾ ਚਾਹੁੰਦਾ ਸੀ, ਪਰ ਉਸ ਨੂੰ ਉਠਣ ਦੀ ਹਿੰਮਤ ਨਹੀਂ ਸੀ ਪੈਂਦੀ। ਉਹਦਾ ਸਰੀਰ ਸੌਂ ਰਿਹਾ ਸੀ। ਅੱਖਾਂ ਦੇ ਅੱਗੇ ਹਨੇਰਾ ਆ ਗਿਆ ਸੀ।

ਮੈਂ ਉਹ ਤਸਵੀਰਾਂ ਤੈਨੂੰ ਦਿਖਾ ਕੇ ਬਹੁਤਾ ਬੇਸ਼ਰਮ ਨਹੀਂ ਕਰਨਾ ਚਾਹੁੰਦਾ। ਮੈਨੂੰ ਦੋਸਤੀ ਦੀ ਕੋਈ ਪਰਵਾਹ ਨਹੀਂ। ਰਾਜ ਮਰ ਗਈ, ਚੰਗਾ ਹੋ ਗਿਆ। ਜੇ ਜੀਊਂਦੀ ਰਹਿੰਦੀ ਤਾਂ ਮੇਰੀ ਖਬਰੇ ਇਸ ਨਾਲੋਂ ਵੀ ਭੈੜੀ ਹਾਲਤ ਹੁੰਦੀ। ਪਰ ਮੈਨੂੰ ਗੁੱਸਾ ਹੈ ਤੇਰੀ ਨੀਚਤਾ ਤੇ, ਤੂੰ ਭਗਵੰਤ ਕੌਰ ਦੀ ਆਬਰੂ ਲੁਟੀ, ਉਸ ਦੀ ਲੜਕੀ ਨੂੰ ਵੇਚਿਆ, ਕੁਕਰਮਾਂ ਦੇ ਡੂੰਘੇ ਟੋਏ ਵਿਚ ਸੁਟ ਕੇ ਆਪਣੀ ਜਾਇਦਾਦ ਬਣਾਈ ਤੇ ਅੰਤ ਉਸ ਨੂੰ ਜ਼ਹਿਰ ਦੇ ਕੇ ਮਾਰਿਆ, ਪਰ ਸਾਬਤ ਇਹ ਕੀਤਾ ਕਿ ਜ਼ਹਿਰ ਖਾ ਕੇ ਉਸ ਨੇ ਆਪ ਆਤਮ-ਘਾਤ ਕੀਤਾ ਹੈ। ਕੀ ਉਸ ਦਾ ਕਤਲ ਤੂੰ ਇਸ ਕਰ ਕੇ ਨਹੀਂ ਕੀਤਾ ਕਿ ਉਸ ਨੇ ਮੇਰੇ ਨਾ ਸਾਰੀ ਜਾਇਦਾਦ ਕਿਉਂ ਕਰਾ ਦਿਤੀ? ਤੈਨੂੰ ਰਹਿੰਦੀ ਪੂੰਜੀ ਵਿਚੋਂ ਕੁਝ ਨਾ ਦਿਤਾ? ਕੀ ਇਹ ਸੱਚ ਨਹੀਂ?"

ਨਾ ਰਾਮ ਲਾਲ ਬੋਲਿਆ ਤੇ ਨਾ ਹੀ ਉਸ ਨੇ ਅੱਖਾਂ ਉਪਰ ਕੀਤੀਆਂ।

"ਧੀ ਦੀ ਮੌਤ ਨੇ ਭਗਵੰਤ ਕੌਰ ਦੀਆਂ ਅੱਖਾਂ ਖੋਹਲ ਦਿੱਤੀਆਂ ਸਨ। ਉਸ ਨੂੰ ਪਤਾ ਲਗ ਗਿਆ ਸੀ ਕਿ ਉਹ ਜੋ ਕੁਝ ਜੀਵਨ ਭਰ ਕਰਦੀ ਰਹੀ ਹੈ, ਉਹ ਪਾਪ ਸੀ। ਪਾਪਾਂ ਦੀ ਭਾਰੀ ਪੰਡ ਚੁਕ ਕੇ ਕਿਵੇਂ ਅਗੇ ਜਾਏਗੀ, ਉਸ ਨੇ ਰੋ ਰੋ ਕੇ ਮੇਰੇ ਕੋਲ ਪਛਤਾਵਾ ਕੀਤਾ ਸੀ। ਤੂੰ ਚੰਡਾਲ ਬਣਿਓਂ, ਉਸ ਦਾ ਅੰਤ ਕਰ ਦਿਤਾ।"

ਰਾਮ ਲਾਲ ਹੌਲੀ ਹੌਲੀ ਕੁਰਸੀ ਤੋਂ ਉਠਿਆ। ਉਸ ਨੇ ਅੱਖਾਂ ਉਪਰ ਕਰ ਸੁਖਦੇਵ ਸਿੰਘ ਦਾ ਚਿਹਰਾ ਵੇਖਣ ਦੀ ਹਿੰਮਤ ਕੀਤੀ, ਪਰ ਵੇਖ ਨਾ ਸਕਿਆ, ਅੱਖਾਂ ਨੀਵੀਆਂ ਹੀ ਰਹੀਆਂ। ਉਹ ਥੱਰ ਥੱਰ ਕੰਬ

ਰਿਹਾ ਸੀ।

"ਬੈਠ ਜਾ! ਸਭ ਕੁਝ ਸੁਣ ਕੇ ਜਾਹ, ਮੈਂ ਅੱਜ ਕੁਝ ਵੀ ਦਿਲ ਵਿਚ ਰਖਣਾ ਨਹੀਂ ਚਾਹੁੰਦਾ। ਸੁਖਦੇਵ ਸਿੰਘ ਨੇ ਉਸ ਦੀ ਬਾਂਹ ਫੜ ਕੇ ਉਸ ਨੂੰ ਬਿਠਾਉਂਦਿਆਂ ਹੋਇਆਂ ਆਖਿਆ, "ਇਸ ਸਭ ਕਾਸੇ ਦਾ ਜ਼ਿੰਮੇਵਾਰ ਤੂੰ ਹੈਂ। ਪਰ ਅਜੇ ਵੀ ਤੈਨੂੰ ਸਬਰ ਨਹੀਂ ਆਇਆ, ਹੁਣ ਵੀ ਤੀਸਰੀ ਸ਼ਾਦੀ ਕਰਾਉਣਾ ਚਾਹੁੰਦਾ ਹੈਂ। ਕੀ ਉਸ ਨਾਲ ਇਹ ਸੌਦਾ ਤਾਂ ਨਹੀਂ ਕੀਤਾ ਕਿ ਉਹ ਆ ਕੇ ਮੈਨੂੰ ਪਾਰ ਬੁਲਾਵੇ।"

ਇਹ ਆਖ ਕੇ ਸੁਖਦੇਵ ਸਿੰਘ ਕੁਰਸੀ ਤੋਂ ਉਠ ਬੈਠਾ। ਆਪਣੇ ਹੱਥਾਂ ਨੂੰ ਆਪ ਹੀ ਮਰੋੜਦਾ ਹੋਇਆ ਬੋਲਿਆ, "ਜਿੰਨਾ ਖਾਧਾ ਈ, ਉਨੇ ਹੀ ਪਚਾ। ਤੂੰ ਕਾਤਲ ਤੇ ਠੱਗ ਹੈਂ, ਪਰ ਦੁਨੀਆ ਜਾਣਦੀ ਹੈ ਕਿ ਤੂੰ ਮੇਰਾ ਮਿੱਤਰ ਹੈਂ। ਜੇਕਰ ਮੈਂ ਚਾਹੁੰਦਾ ਤਾਂ ਕਾਨੂੰਨ ਦੀ ਆੜ ਲੈ ਕੇ ਬਦਲਾ ਲੈ ਸਕਦਾ ਸਾਂ, ਪਰ ਮੈਂ ਐਸਾ ਕਰਨਾ ਨਹੀਂ ਚਾਹੁੰਦਾ। ਮੈਂ ਤੇਰੇ ਨਾਲ ਗੱਲਾਂ ਕੀਤੀਆਂ ਹਨ ਕਿਉਂਕਿ ਕਰਨੀਆਂ ਸਨ, ਪਰ ਕਿਸੇ ਹੋਰ ਅੱਗੇ ਤੇਰੀਆਂ ਗ਼ਲਤੀਆਂ ਦਾ ਭਾਂਡਾ ਨਹੀਂ ਭੰਨਾਂਗਾ।"

"ਸਿਰਫ਼ ਮੈਂ ਇਹੋ ਚਾਹੁੰਦਾ ਹਾਂ ਕਿ ਅੱਗੇ ਤੋਂ ਤੂੰ ਮੇਰੀ ਕੋਠੀ ਨਾ ਆਵੇਂ, ਮੇਰੇ ਮੱਥੇ ਨਾ ਲੱਗੇਂ, ਤਾਕਿ ਮੈ ਸਭ ਕੁਝ ਭੁਲ ਜਾਵਾਂ। ਜਿੰਨਾ ਚਿਰ ਭੁਲਦਾ ਨਹੀਂ, ਮੇਰੇ ਮਨ ਨੂੰ ਸ਼ਾਂਤੀ ਨਹੀਂ ਆਉਂਦੀ। ਬੇਸ਼ਕ ਮੇਰੇ ਨਾਲ ਵੈਰ ਰੱਖ, ਮਿਤਰ ਦੀ ਥਾਂ ਵੈਰੀ ਬਣ ਕੇ ਰਹੋ, ਪਰ ਮੇਰੀ ਕੋਠੀ ਨਾ ਆਵੀਂ। ਉਠ ਕੇ ਚਲਿਆ ਜਾਹ।"

ਪਿਛਲੇ ਸ਼ਬਦ ਅਜੇ ਸੁਖਦੇਵ ਸਿੰਘ ਦੀ ਜ਼ਬਾਨ ਉਤੇ ਹੀ ਸਨ ਕਿ ਰਾਮ ਲਾਲ ਅਰਾਮ ਕੁਰਸੀ ਤੋਂ ਉਠ ਕੇ ਸੁਖਦੇਵ ਸਿੰਘ ਦੇ ਪੈਰਾਂ ਉਤੇ ਡਿਗ ਪਿਆ। ਡਿਗਦੇ ਸਾਰ ਉਸ ਦੇ ਮੂੰਹੋਂ ਸਿਰਫ਼ ਇਨਾ ਨਿਕਲਿਆ, "ਸੁਖਦੇਵ, ਮੈਨੂੰ ਮਾਫ਼... ..!" ਅੱਖਾਂ ਵਿਚੋਂ ਪਛਤਾਵੇ ਦੇ ਰੁਕੇ ਅੱਥਰੂ ਕਿਰ ਰਹੇ ਸਨ।

---

## ੨੪

ਕਾਲ ਦੇ ਭਾਰੀ ਹੱਥ ਨੇ ਸੁਖਦੇਵ ਸਿੰਘ ਨੂੰ ਇਕੱਲਾ ਕਰ ਦਿੱਤਾ। ਉਸ ਦੇ ਮਾਤਾ-ਪਿਤਾ ਚੜ੍ਹਾਈ ਕਰ ਗਏ, ਸਸ ਭਗਵੰਤ ਕੌਰ ਨਾ ਰਹੀ, ਰਾਜ ਸਦਾ ਦੀ ਨੀਂਦ ਸੌਂ ਗਈ ਤੇ ਸ਼ੀਲਾ ਉਰਵਸ਼ੀ ਵਾਂਗ ਲੁਕਣ-ਮੀਟੀ ਖੇਲ ਗਈ। ਜਦੋਂ ਆਪਣਿਆਂ ਦੀ ਰੌਣਕ ਨਾ ਰਹੀ ਤਾਂ ਓਪਰੇ ਵੀ ਪਰੇ ਹੋ ਗਏ। ਭਗਵੰਤਕੌਰ ਦੀ ਜਾਇਦਾਦ ਦਾ ਵਾਰਸ ਭਾਵੇਂ ਬਣ ਗਿਆ ਪਰ ਉਸ ਨੂੰ ਕੋਈ ਖ਼ੁਸ਼ੀ ਨਾ ਹੋਈ, ਸਗੋਂ ਉਦਾਸ ਰਹਿਣ ਲਗਾ। ਨੌਕਰਾਂ ਨਾਲ ਘਟ ਬੋਲਦਾ, ਮਿਤਰਾਂ ਦੇ ਮੇਲ ਤੋਂ ਦੂਰ ਰਹਿੰਦਾ ਅਤੇ ਕਚਹਿਰੀ ਕਦੀ ਕਦਾਈਂ ਜਾਂਦਾ। ਕਮਰਿਆਂ ਵਿਚ ਬੈਠਾ ਪੜ੍ਹਦਾ ਰਹਿੰਦਾ। ਜੇ ਕਦੇ ਜੀ ਕਰਦਾ ਤਾਂ ਖੁਲ੍ਹੇ ਮੈਦਾਨਾਂ ਤੇ ਦਰਿਆ ਦੇ ਕਿਨਾਰੇ ਤੁਰਨ ਫਿਰਨ ਚਲਿਆ ਜਾਂਦਾ। ਗੁਰਬਾਣੀ, ਸੁਆਮੀ ਵਵੇਕਾ ਨੰਦ ਦੇ ਵੇਦਾਂਤ ਤੇ ਡਾਕਟਰ ਰਾਬਿੰਦਰਾ ਨਾਥ ਟੈਗੋਰ ਦੀਆਂ ਪੁਸਤਕਾਂ ਪੜ੍ਹ ਕੇ ਇਕ ਸੰਨਿਆਸੀ

ਦੀ ਤਰ੍ਹਾਂ ਸਭ ਨੂੰ ਭੁਲਣ ਦਾ ਜਤਨ ਕਰਦਾ। ਰਾਜ ਤੇ ਸ਼ੀਲਾ ਦੀਆਂ
ਤਸਵੀਰਾਂ ਉਸ ਨੇ ਕਮਰਿਆਂ ਦੀਆਂ ਕੰਧਾਂ ਨਾਲੋਂ ਉਤਾਰ ਕੇ ਟਰੰਕ
ਵਿਚ ਬੰਦ ਕਰ ਦਿੱਤੀਆਂ, ਤਾਕਿ ਉਨ੍ਹਾਂ ਤਸਵੀਰਾਂ ਦੇ ਵੇਖਣ ਤੇ ਉਹ
ਦੋਵੇਂ ਯਾਦ ਨਾ ਆਉਣ। ਸੂਰਜ ਦੀ ਰੌਸ਼ਨੀ ਤੇ ਬਿਜਲੀ ਦੇ ਲਾਟੂਆਂ
ਦੀ ਚਮਕ ਵਿਚ ਵੀ ਉਸ ਵਾਸਤੇ ਹਨੇਰਾ ਸੀ। ਚਾਰੇ ਪਾਸੇ ਦੁੱਖ ਹੀ
ਦੁਖ ਪ੍ਰਤੀਤ ਹੁੰਦਾ ਸੀ।

ਮੁਨਸ਼ੀਆਂ ਤੇ ਘਰ ਦੇ ਨੌਕਰਾਂ ਦੇ ਹੱਥ ਘਰ ਦਾ ਸਾਰਾ ਪ੍ਰਬੰਧ
ਸੀ। ਉਹ ਕਿਸੇ ਚੀਜ਼ ਨੂੰ ਵਿਗਾੜਨ ਭਾਵੇਂ ਸੁਆਰਨ, ਇਹ ਬਿਲਕੁਲ
ਦਖ਼ਲ ਨਹੀਂ ਸੀ ਦਿੰਦਾ।

ਸ਼ਾਮ ਦੇ ਚਾਰ ਵਜੇ ਸਨ, ਉਹ ਇਕੱਲਾ ਬੈਠਾ ਵੇਦਾਂਤ ਪੜ੍ਹਦਾ
ਹੋਇਆ 'ਮਾਯਾ' ਤੇ 'ਬ੍ਰਹਮ' ਦਾ ਭੇਤ ਲਭ ਰਿਹਾ ਸੀ ਕਿ ਨੌਕਰ ਨੇ
ਆ ਕੇ ਇਕ ਮਿਲਣ-ਪੱਤ੍ਰ ਉਸ ਦੇ ਅੱਗੇ ਲਿਆ ਰੱਖਿਆ। ਉਸ
ਮਿਲਣ-ਪੱਤ੍ਰ ਨੂੰ ਪੜ੍ਹਦੇ ਸਾਰ ਝੱਟ ਉਠ ਬੈਠਾ ਤੇ ਬਾਹਰ ਆ ਗਿਆ।

ਕੋਠੀ ਦੇ ਦਰਵਾਜ਼ੇ ਵਿਚ ਉਸ ਦਾ ਨਿੱਘਾ ਮਿਤ੍ਰ ਸਰਦਾਰ ਬਹਾਦਰ
ਸਰਦਾਰ ਗਜਨ ਸਿੰਘ ਖਲੋਤਾ ਸੀ। ਉਸ ਦੇ ਨਾਲ ਇਕ ਅੱਧ-ਖੜ ਉਮਰ
ਦੀ ਇਸਤ੍ਰੀ ਸੀ। ਦੋਹਾਂ ਦੇ ਚਿਹਰੇ ਉਤਰੇ ਹੋਏ ਸਨ। ਉਹ ਉਨ੍ਹਾਂ ਨੂੰ
ਗੋਲ ਕਮਰੇ ਵਿਚ ਲੈ ਆਇਆ।

"ਆਪ ਜਾਣਦੇ ਹੀ ਓ ਇਹ ਮੇਰੀ ਲੜਕੀ ਧਰਮ ਕੌਰ ਹੈ।"
ਸਰਦਾਰ ਬਹਾਦਰ ਨੇ ਆਉਣ ਦਾ ਮਨੋਰਥ ਦੱਸਣਾ ਸ਼ੁਰੂ ਕੀਤਾ, "ਇਸ
ਦੇ ਸਿਰ ਮੁਸੀਬਤਾਂ ਦਾ ਪਹਾੜ ਟੁੱਟ ਪਿਆ ਹੈ, ਮਦਦ ਵਾਸਤੇ ਤੁਸਾਂ ਕੋਲ
ਆਏ ਹਾਂ।"

"ਕਈ ਸਾਲ ਹੋਏ ਬੀਬੀ ਜੀ ਨੂੰ ਦੇਖਿਆ ਸੀ, ਸ਼ਾਇਦ ਨਰਿੰਦਰ
ਦੀ ਸ਼ਾਦੀ ਵੇਲੇ, ਯਾਦ ਨਹੀਂ ਰਿਹਾ", ਸੁਖਦੇਵ ਸਿੰਘ ਨੇ ਉੱਤਰ ਦਿੱਤਾ।

"ਜੀ ਮੈਨੂੰ ਯਾਦ ਆ ਰਿਹਾ ਹੈ", ਧਰਮ ਕੌਰ ਸੁਖਦੇਵ ਸਿੰਘ
ਵਲ ਧਿਆਨ ਨਾਲ ਵੇਖਦੀ ਹੋਈ ਬੋਲੀ, "ਭਰਾ ਜੀ ਹੁਰਾਂ ਨੂੰ ਵਿਚ

ਹੋਇਆ ਦੇਖਿਆ ਸੀ, ਜਾਂ- ......" ਕੁਝ ਆਖਣ ਲੱਗੀ ਚੁਪ ਹੋ ਗਈ ਤੇ ਸਰਦਾਰ ਬਹਾਦਰ ਬੋਲ ਪਿਆ :

"ਸਰਦਾਰ ਕਲਿਆਨ ਸਿੰਘ ਮੁਕੱਦਮੇ ਵਿਚ ਫੱਸ ਗਿਆ ਹੈ।"

"ਉਹ ਕੌਣ ?" ਸੁਖਦੇਵ ਸਿੰਘ ਨੇ ਪੁਛਿਆ।

"ਜੀ.. ...ਸਰਦਾਰ ਸਾਹਿਬ", ਧਰਮ ਕੌਰ ਬੋਲੀ।

"ਹੱਛਾ, ਆਪ ਦੇ ਪਤੀ ਸਰਦਾਰ ਕਲਿਆਨ ਸਿੰਘ ! ਸ਼ਾਇਦ ਆਪ ਦਾ ਨਗਰ ਮਾਨਸਿੰਘ ਵਾਲਾ ਹੈ ਨਾ ?"

"ਹਾਂ ਜੀ !"

"ਕਿਹੋ ਜਿਹੇ ਮੁਕੱਦਮੇ ਵਿਚ ?"

"ਜੀ ਉਥੋਂ ਦੇ ਸਕੂਲ ਦੀ ਇਕ ਉਸਤਾਨੀ ਕ੍ਰਿਪਾਲ ਕੌਰ ਅਫੀਮ ਖਾ ਕੇ ਮਰ ਗਈ ਹੈ। ਇਨ੍ਹਾਂ ਦੇ ਦਿਓਰ ਨੇ ਬਦਲਾ ਲੈਣ ਖਾਤਰ ਉਸ ਦੀ ਮੌਤ ਨੂੰ ਸਰਦਾਰ ਹੁਰਾਂ ਦੇ ਨਾਂ ਲਾ ਦਿੱਤਾ ਹੈ, ਪੁਲੀਸ ਨਾਲ ਮਿਲ ਕੇ", ਸਰਦਾਰ ਨੇ ਉੱਤਰ ਦਿੱਤਾ।

ਸੁਖਦੇਵ ਸਿੰਘ, ਕੁਝ ਉਦਾਸ ਹੋ ਕੇ ਬੋਲਿਆ, ' ਇਹ ਮਾਯਾ ਨਾਗਨੀ ਹੈ, ਸਾਰੇ ਜਗਤ ਨੂੰ ਡੱਸ ਰਹੀ ਹੈ, ਭਾਈ ਨੂੰ ਭਾਈ ਦਾ ਵੈਰੀ ਬਣਾ ਦਿੰਦੀ ਹੈ ਅਤੇ ਸੱਚੇ ਮਿੱਤਰਾਂ ਦਾ ਸਿਰ-ਵੱਢਵਾਂ ਵੈਰ ਹੋ ਜਾਂਦਾ ਹੈ !...... ਦੁਖ......ਇਹ ਜਗਤ ਦੁਖਾਂ ਦਾ ਘਰ ਹੈ। ਕੋਈ ਸੁਖੀ ਨਹੀਂ।"

"ਸੁਖ ਕਿੱਥੇ ? ਜਿੱਧਰ ਦੇਖੋ ਦੁਖ ਤੇ ਮੁਸੀਬਤਾਂ ਹੀ ਹਨ।" ਸਰਦਾਰ ਬਹਾਦਰ ਨੇ ਸੁਖਦੇਵ ਸਿੰਘ ਦੇ ਕਥਨ ਦੀ ਪ੍ਰੋੜ੍ਹਤਾ ਕੀਤੀ।

"ਮੈਂ ਆਪ ਦੀ ਕੀ ਮਦਦ ਕਰ ਸੱਕਦਾ ਹਾਂ ?" ਸੁਖਦੇਵ ਸਿੰਘ ਨੇ ਪੁਛਿਆ।

ਬਾਰ੍ਹਾਂ ਤਰੀਕ ਸੈਸ਼ਨ ਕੋਰਟ ਵਿਚ ਪਹਿਲੀ ਪੇਸ਼ੀ ਹੈ। "ਤੁਸੀਂ ਫੀਰੋਜ਼ਪੁਰ ਚਲੋ।"

"ਤੁਸਾਂ ਨੂੰ ਪਤਾ ਹੀ ਹੈ ਕਿ ਮੈਂ ਅੱਜ ਕਲ ਕੋਈ ਕੇਸ ਨਹੀਂ ਲੈਂਦਾ। ਮੇਰੇ ਕੋਲੋਂ ਤਿਆਰੀ ਨਹੀਂ ਹੁੰਦੀ। ਮੇਰੀਆਂ ਅੱਖਾਂ ਅਗੇ ਹਨੇਰਾ

ੜਾ ਜਾਂਦਾ ਹੈ।"

"ਕਤਲ ਦਾ ਕੇਸ ਹੈ, ਤੁਹਾਡੇ ਬਿਨਾਂ ਕੋਈ ਸਾਡੀ ਮਦਦ ਨਹੀਂ ਕਰ ਸਕਦਾ। ਜ਼ਰੂਰ ਚੱਲੋ, ਨਹੀਂ ਤੇ ਇਸ ਬੀਬੀ ਦਾ ਜੀਵਨ ਖਤਮ ਹੋ ਜਾਏਗਾ।......ਇਹ ਵਿਚਾਰੀ ਟੱਕਰਾਂ ਮਾਰਦੀ ਅਤੇ ਖਵਾਰ ਹੁੰਦੀ ਫਿਰੇਗੀ। ਜ਼ਰੂਰ ਤਰਸ ਕਰੋ ਅਤੇ ਇਸ ਮੁਕੱਦਮੇ ਦੀ ਚੰਗੀ ਤਰ੍ਹਾਂ ਤਿਆਰੀ ਕਰ ਕੇ ਸ: ਕਲਿਆਨ ਸਿੰਘ ਨੂੰ ਬਰੀ ਕਰਾ ਕੇ, ਇਸ ਵਿਚਾਰੀ ਦੀਆਂ ਅਸੀਸਾਂ ਲਓ। ਮੈਂ ਤਾਂ ਕੁਝ ਕਰਨ ਜੋਗਾ ਰਿਹਾ ਹੀ ਨਹੀਂ।"

ਇਹ ਆਖਦਿਆਂ ਹੋਇਆਂ ਸਰਦਾਰ ਬਹਾਦਰ ਦੀਆਂ ਅੱਖਾਂ ਭਰ ਆਈਆਂ ਤੇ ਗਲਾ ਭਾਰਾ ਹੋ ਗਿਆ। ਧਰਮ ਕੌਰ ਵੀ ਅੱਥਰੂ ਨਾ ਰੋਕ ਸਕੀ।

"ਭਰਾ ਜੀ ਜਿਵੇਂ ਵੀ ਹੋਵੇ ਮੇਰੀ ਕਿਸਮਤ ਦੀ ਡੁਬ ਰਹੀ ਬੇੜੀ ਨੂੰ ਕਿਨਾਰੇ ਲਾਵੋ। ਕਿਸੇ ਜਨਮ ਦਾ ਕੀਤਾ ਪਾਪ ਅਗੇ ਆ ਗਿਆ। ਸਰਦਾਰ ਹੁਰਾਂ ਦੀ ਜ਼ਮਾਨਤ ਨਹੀਂ ਹੁੰਦੀ, ਉਹ ਜੇਲ੍ਹ ਵਿਚ ਬੈਠੇ ਹਨ। ਬੱਚੇ ਰੋਂਦੇ ਤੇ ਤੜਫਦੇ ਪਏ ਹਨ। ਮੇਰੀ ਹਾਲਤ ਤਾਂ ਤੁਸੀਂ ਦੇਖ ਹੀ ਰਹੇ ਹੋ। ਬੱਸ ਜੇਕਰ ਉਨ੍ਹਾਂ ਨੂੰ ਕੁਝ ਹੋ ਗਿਆ ਤਾਂ ਮੈਂ ਨਹੀਂ ਬਚਾਂਗੀ। ਪ੍ਰਮਾਤਮਾ ਦੇ ਵਾਸਤੇ ਮੇਰੀ ਮਦਦ ਕਰੋ", ਧਰਮ ਕੌਰ ਅੱਥਰੂਆਂ ਦੀ ਝੜੀ ਵਿਚ ਬੜੇ ਤਰਲੇ ਦੇ ਲਹਿਜੇ ਵਿਚ ਬੋਲੀ।

"ਭੈਣ ਜੀ, ਮੈਂ ਮਦਦ ਕਰਦਾ ਤੇ ਜ਼ਰੂਰ ਕਰਦਾ ਜੇ ਮੈਂ ਪਹਿਲਾ ਸੁਖਦੇਵ ਸਿੰਘ ਹੁੰਦਾ ਅਤੇ ਮੇਰਾ ਦਿਲ ਤੇ ਦਿਮਾਗ ਬੇ-ਚੈਨ ਨਾ ਹੁੰਦਾ। ਸਰਦਾਰ ਬਹਾਦਰ ਜਾਣਦੇ ਹਨ, ਮੇਰਾ ਘਰ ਕਿਵੇਂ ਬਰਬਾਦ ਹੋਇਆ ਹੈ, ਸ਼ਾਇਦ ਤੁਸਾਂ ਸਭ ਕੁਝ ਸੁਣ ਹੀ ਲਿਆ ਹੋਣਾ ਹੈ।"

"ਮੈਂ ਸਭ ਕੁਝ ਸੁਣ ਚੁਕੀ ਹਾਂ, ਬਦ ਚਲਨ ਇਸਤ੍ਰੀਆਂ ਇਸੇ ਤਰ੍ਹਾਂ ਹੀ ਦੁਖੀ ਕਰਦੀਆਂ ਹਨ।"

ਪੂਰੇ ਘੰਟੇ ਦੀ ਬਹਿਸ ਪਿਛੋਂ ਸਰਦਾਰ ਬਹਾਦਰ ਗੱਜਨ ਸਿੰਘ ਤੇ ਧਰਮ ਕੌਰ ਨੇ ਸੁਖਦੇਵ ਸਿੰਘ ਕੋਲੋਂ ਪੇਸ਼ੀ ਤੇ ਹਾਜ਼ਰ ਹੋਣ ਵਾਸਤੇ

'ਹਾਂ' ਕਰਾ ਹੀ ਲਈ।

ਫ਼ੈਸਲਾ ਹੋਇਆ ਕਿ ਪੇਸ਼ੀ ਤੋਂ ਦੋ ਦਿਨ ਪਹਿਲਾਂ ਸੁਖਦੇਵ ਸਿੰਘ ਫ਼ੀਰੋਜ਼ਪੁਰ ਚਲੇ ਤੇ ਸਰਦਾਰ ਕਲਿਆਨ ਸਿੰਘ ਨਾਲ ਮੁਲਾਕਾਤ ਕਰ ਕੇ ਸਾਰੇ ਹਾਲਾਂ ਦਾ ਚੰਗੀ ਤਰ੍ਹਾਂ ਜਾਣੂ ਹੋ ਜਾਏ। ਨਾਲ ਹੀ ਪੁਲੀਸ ਦੀ ਮੁਢਲੀ ਕਾਰਵਾਈ ਦੇ ਕਾਗਜ਼ ਹਾਸਲ ਕਰ ਕੇ ਪੜ੍ਹ ਲਏ ਜਾਣ।

## ੨੫

"ਸਰਨ! ਇਸ ਚਿੱਠੀ ਦਾ ਉਤਰ ਬੜੀ ਸੋਚ ਸਮਝ ਕੇ ਲਿਖੀਂ। ਵੇਖੀਂ ਕਿਤੇ ਕਾਹਲ ਨਾ ਕਰੀਂ। ਸਮਾਂ ਹਰ ਇਕ ਤੇ ਅਸਰ ਕਰਦਾ ਹੈ, ਤੇਰੇ ਤੇ ਕੁਝ ਨਾ ਕੁਝ ਅਸਰ ਜ਼ਰੂਰ ਹੋਇਆ ਹੈ। ਗਲਤੀ ਨਾ ਕਰੀਂ, ਗਲਤੀ ਦਾ ਨਤੀਜਾ ਬਹੁਤ ਬੁਰਾ ਹੁੰਦਾ ਹੈ।"

ਸ਼ੀਲਾ ਤੇ ਸਰਨ ਪਿੰਡ ਮਾਨਸਿੰਘ ਵਾਲਾ ਦੇ ਬਾਹਰ ਅੱਠ ਸਤ ਪੈਲੀਆਂ ਹਟਵੇਂ ਖੂਹ ਉਤੇ ਬੈਠੀਆਂ ਗੱਲਾਂ ਕਰ ਰਹੀਆਂ ਸਨ। ਭਾਵੇਂ ਦੂਰ ਤੱਕ ਕਿਤੇ ਹਰਿਆਵਲ ਨਹੀਂ ਸੀ, ਸੁਨਹਿਰੀ ਰੰਗ ਦੀ ਪੋਹਲੀ ਹੀ ਪੋਹਲੀ ਨਜ਼ਰ ਆ ਰਹੀ ਸੀ, ਫਿਰ ਵੀ ਪੈ ਰਹੀਆਂ ਤਰਕਾਲਾਂ ਦੇ ਕਾਰਨ ਹਵਾ ਕੁਝ ਠੰਢੀ ਆ ਰਹੀ ਸੀ। ਦੋਵੇਂ ਸਹੇਲੀਆਂ ਖੂਹ ਦੀ ਗਾਧੀ ਉਤੇ ਇਕ ਦੂਜੀ ਦੇ ਨਾਲ ਜੁੜ ਕੇ ਆ ਬੈਠੀਆਂ ਸਨ। ਦੋਹਾਂ ਦੇ ਚਿਹਰੇ ਮੁਰਝਾਏ ਹੋਏ

ਉਦਾਸ ਸਨ । ਸਰਨ ਨੇ ਆਪਣੀ ਮਾਂ ਵਲੋਂ ਆਈ ਚਿੱਠੀ ਸ਼ੀਲਾ ਨੂੰ ਦਿਖਾਈ ਤੇ ਉਸ ਦਾ ਉੱਤਰ ਲਿਖਣ ਵਾਸਤੇ ਪੁੱਛ ਕੀਤੀ । ਉਸ ਪੁੱਛ ਦਾ ਉੱਤਰ ਦਿੰਦਿਆਂ ਹੋਇਆਂ ਸ਼ੀਲਾ ਨੇ ਸਰਨ ਨੂੰ ਉਪ੍ਰੋਕਤ ਸ਼ਬਦ ਆਖੇ।

"ਮੈਂ ਕਿਸੇ ਮਾਮਲੇ ਵਿਚ ਕਾਹਲ ਨਹੀਂ ਕਰਦੀ ਪਰ ਮਾਂ ਬਾਪ ਦੇ ਬਚਨਾਂ ਨੂੰ ਸੁਣਨਾ ਤੇ ਵਿਚਾਰਨਾ ਮੇਰਾ ਪਹਿਲਾ ਫ਼ਰਜ਼ ਹੈ, ਉਹ ਮੇਰੇ ਜੀਵਨ-ਦਾਤਾ ਹਨ । ਉਨ੍ਹਾਂ ਮੈਨੂੰ ਅਨੇਕਾਂ ਦੁਖ ਝੱਲ ਕੇ ਪਾਲਿਆ ਹੈ । ਉਹ ਹਰ ਇਕ ਗੱਲ ਮੇਰੇ ਭਲੇ ਲਈ ਹੀ ਸੋਚ ਰਹੇ ਹੋਣਗੇ ਪਰ ਉਨ੍ਹਾਂ ਮੇਰੀ ਰਾਇ ਕਿਉਂ ਪੁੱਛੀ ? ਮੈਂ ਉਨ੍ਹਾਂ ਨੂੰ ਕੀ ਲਿਖ ਸਕਦੀ ਹਾਂ ? ਜਿਸ ਭਲੇ ਲੋਕ ਨੂੰ ਮੈਂ ਵੇਖਿਆ ਨਹੀਂ, ਘੋਖਿਆ ਨਹੀਂ, ਉਸ ਬਾਰੇ ਮੈਂ ਕੀ ਲਿਖ ਸਕਦੀ ਹਾਂ ਕਿ ਉਹ ਮੈਨੂੰ ਕਿਹੋ ਜਿਹਾ ਸੁਖ ਪਹੁੰਚਾਏਗਾ।' ਸਰਨ ਰੁਕ ਰੁਕ ਕੇ ਬੋਲੀ।

ਸ਼ੀਲਾ ਨੇ, ਜੋ ਬੜੀ ਸ਼ਾਂਤੀ ਨਾਲ ਹਰ ਇਕ ਸ਼ਬਦ ਨੂੰ ਸੁਣ ਰਹੀ ਸੀ, ਹੌਲੇ ਜਿਹੀ ਕਿਹਾ, "ਅੱਜ ਦੀ ਇਸਤ੍ਰੀ ਜੀਵਨ ਦੇ ਪਹਾੜ ਉੱਤੇ ਉਸ ਪਗ-ਡੰਡੀ ਰਾਹੀਂ ਚੜ੍ਹ ਰਹੀ ਹੈ, ਜੋ ਦੂਰੋਂ ਇਸ ਨੂੰ ਸੁਖ-ਦਿਉ, ਹਰਿਆਵਲ ਅਤੇ ਪਧਰ ਨਜ਼ਰ ਆਉਂਦੀ ਹੈ । ਪਰ ਅਸਲ ਵਿਚ ਪੈਰ ਪੈਰ ਤੇ ਤਿਲਕਣਾਂ, ਰੁਕਾਵਟਾਂ ਅਤੇ ਕੰਡੇ ਹਨ । ਉਚਾਈ ਤੋਂ ਭੋਂ ਉਤੇ ਡਿਗਣ ਦਾ ਡਰ ਹਰ ਘੜੀ ਹੈ ਜੇ ਪੈਰ ਤਿਲਕਦਾ ਹੈ ਤਾਂ ਆਪਣੇ ਆਪ ਨੂੰ ਬਚਾਉਣ ਵਾਸਤੇ ਇਸ ਨੂੰ ਕੋਈ ਚੀਜ਼ ਐਸੀ ਨਹੀਂ ਦਿਸਦੀ ਜੋ ਸਹਾਰਾ ਦੇਵੇ । ਜਿਨ੍ਹਾਂ ਚੀਜ਼ਾਂ ਨੂੰ ਮਜ਼ਬੂਤ ਸਮਝ ਕੇ ਹੱਥ ਪਾਉਂਦੀ ਹੈ, ਉਹ ਸਰ੍ਹੋਂ ਦੀ ਗੰਦਲ ਵਾਂਗ ਟੁੱਟ ਜਾਂਦੀਆਂ ਹਨ । ਸੁਖ, ਖ਼ੁਸ਼ੀ, ਖ਼ੁਸ਼ਹਾਲੀ ਤੇ ਪ੍ਰਸੰਨਤਾ ਨੂੰ ਲਭਣ ਦੀ ਥਾਂ ਉਦਾਸੀ, ਨਿਰਾਸਤਾ ਤੇ ਦੁਖ ਉਸ ਨੂੰ ਹੰਢਾਣੇ ਪੈ ਜਾਂਦੇ ਹਨ । ਕ੍ਰਿਪਾਲ ਨੇ ਜੋ ਠੋਕਰ ਖਾਧੀ, ਉਸ ਦਾ ਜੋ ਅੰਤ ਹੋਇਆ, ਉਹ ਤੂੰ ਵੇਖ ਲਿਆ ।

"ਉਸ ਦੀ ਮੌਤ ਨੇ ਮੇਰੀਆਂ ਅੱਖਾਂ ਖੋਲ੍ਹ ਦਿਤੀਆਂ ਹਨ । ਨੌਜਵਾਨ ਇਸਤ੍ਰੀ ਇਹ ਨਹੀਂ ਸਮਝਦੀ ਕਿ ਉਸ ਲਈ ਕਿਸ ਕਿਸ ਤਰ੍ਹਾਂ

ਦੇ ਜਾਲ ਵਿਛਾਏ ਜਾਂਦੇ ਹਨ। ਸਿਟਾ ਇਹ ਨਿਕਲਦਾ ਹੈ ਕਿ ਅਣਭੋਲ ਕਸ਼ਟਾਂ ਵਿਚ ਫਸ ਜਾਂਦੀ ਹੈ। ਕ੍ਰਿਪਾਲ ਦਾ ਅੰਤ ਤੇਰੇ ਸਾਹਮਣੇ ਹੈ। ਜੋ ਕੁਝ ਉਹ ਕਰ ਰਹੇ ਹਨ ਤੇਰੇ ਲਈ ਚੰਗਾ ਹੈ।

"ਅਜ ਤੂੰ ਮਾਤਾ ਜੀ ਨੂੰ ਲਿਖ ਦੇ ਕਿ ਤੂੰ ਸ਼ਾਦੀ ਕਰਨ ਨੂੰ ਤਿਆਰ ਹੈਂ ਮੇਰੀ ਇਹ ਤੈਨੂੰ ਅੰਤਮ ਸਿਖਿਆ ਹੈ। ਮੈਂ ਸ਼ਾਇਦ ਪਰਸੋਂ ਤੁਰ ਜਾਵਾਂਗੀ।"

'ਕਿੱਥੇ ?"

"ਪਤਾ ਨਹੀਂ, ਸਰਨ, ਮੈਂ ਜਦੋਂ ਘਰੋਂ ਬਾਹਰ ਪੈਰ ਰਖਿਆ ਸੀ, ਪਤਾ ਨਹੀਂ ਸੀ ਲੱਗਾ ਕਿ ਮੈਂ ਕਿਧਰ ਜਾ ਰਹੀ ਹਾਂ ਤੇ ਹੁਣ ਵੀ ਕੁਝ ਪਤਾ ਨਹੀਂ ਪਰ ਅਫਸੋਸ ਜੋ ਕੁਝ ਕਰਨ ਵਾਸਤੇ ਘਰ ਛਡਿਆ ਸੀ, ਉਹ ਕੁਝ ਨਾ ਕਰ ਸਕੀ।" ਇਹ ਬੋਲਦਿਆਂ ਹੋਇਆਂ ਸ਼ੀਲਾ ਦੀਆਂ ਮੋਟੀਆਂ ਅੱਖਾਂ ਵਿਚ ਅਥਰੂ ਆ ਗਏ, ਗਲਾ ਭਰ ਗਿਆ, ਪਰ ਬੋਲਣੋਂ ਨਾ ਹੁਕੀ, 'ਹਰ ਗਲੇ ਮੈਨੂੰ ਸਬਰ ਦਾ ਘੁਟ ਭਰਨਾ ਪਿਆ। ਮੇਰੀਆਂ ਸੱਧਰਾਂ ਨੂੰ ਸਮਾਜ ਦੇ ਆਗੂਆਂ ਨੇ ਕੁਚਲ ਸੁਟਿਆ। ਮੈਂ ਆਪਣੇ ਅੰਤ ਦਾ ਅੰਤ ਕਰਨਾ ਸੀ, ਹੁਣ ਸ਼ਾਇਦ ਮੇਰਾ ਹੀ ਅੰਤ ਹੋ ਜਾਏ।"

"ਤੁਸਾਂ ਦੇ ਜਾਣ ਤੋਂ ਪਹਿਲਾਂ ਮੈਂ ਏਥੋਂ ਜਾਵਾਂਗੀ, ਪਰ ਤੁਹਾਡੀ ਤੇ ਮੇਰੀ ਗਵਾਹੀ ਹੈ, ਅਦਾਲਤ ਵਿਚ !"

'ਇਹੋ ਚਿੰਤਾ ਹੈ, ਸਮੇਂ ਦੀਆਂ ਅਦਾਲਤਾਂ ਵਿਚ ਸਚ ਬੋਲਣਾ ਵੀ ਬੁਰਾ ਹੈ ਤੇ ਝੂਠ ਬੋਲਣਾ ਵੀ ਮਾੜਾ। ਮੇਰਾ ਦਿਲ ਹੌਲਾ ਹੋ ਗਿਆ ਹੈ, ਮੈਂ ਕਿਸੇ ਅਦਾਲਤ ਵਿਚ ਗਵਾਹੀ ਨਹੀਂ ਦੇ ਸਕਦੀ।"

"ਸਰਕਾਰੀ ਗਵਾਹੀ ਹੈ, ਸੰਮਨਾਂ ਦੀ ਤਾਮੀਲ ਹੋ ਚੁਕੀ ਹੈ। ਜੇ ਪੇਸ਼ੀ ਤੇ ਹਾਜ਼ਰ ਨਾ ਹੋਈਆਂ ਤਾਂ ਕਾਨੂੰਨ ਦੀ ਉਲੰਘਣਾ ਕਰਾਂਗੀਆਂ।"

"ਉਲੰਘਣਾ ਕਰਨ ਦਾ ਨਤੀਜਾ ?"

"ਕੈਦ ਲੋਕੀ ਆਖਦੇ ਹਨ। ਸਰਦਾਰ ਬਚਿੱਤਰ ਸਿੰਘ ਪੱਕੀਆਂ ਕਰਦੇ ਹਨ। ਉਨ੍ਹਾਂ ਕਲ੍ਹ ਵੀ ਸਦਿਆ ਸੀ, ਜਦੋਂ ਤੁਸੀਂ ਪਾਰੋ ਦੇ ਘਰ

ਏ ਹੋਏ ਸੀ।"

ਸੂਰਜ ਡੁਬ ਗਿਆ। ਗੱਲਾਂ ਦੇ ਲੋਰ ਵਿਚ ਦੋਹਾਂ ਨੂੰ ਖਿਆਲ ਨਾ ਰਹਾ ਕਿ ਹਨੇਰਾ ਹੋ ਰਿਹਾ ਹੈ। ਪਿੰਡ ਦੀਆਂ ਨਿਆਈਆਂ ਵਿਚ ਕੁੱਤੇ ਰੋਏ। ਉਨ੍ਹਾਂ ਦੇ ਰੋਣ ਦੀ ਭਿਆਨਕ ਅਵਾਜ਼ ਨੇ ਸਰਨ ਨੂੰ ਕੰਬਾ ਦਿਤਾ। ਉਸ ਨੇ ਅੱਖਾਂ ਪੱਟ ਕੇ ਉਪਰ ਵੇਖਿਆ, ਸੂਰਜ ਨਹੀਂ ਸੀ। ਕੁਵੇਲੇ ਨੂੰ ਮਹਿਸੂਸ ਕਰ ਕੇ ਬੋਲੀ, "ਭੈਣ ਜੀ, ਚਲੋ ਚਲੀਏ, ਹਨੇਰਾ ਹੋ ਰਿਹਾ ਹੈ।"

"ਚਲ ਸਰਨ, ਅੰਦਰ ਵੀ ਹਨੇਰਾ, ਬਾਹਰ ਵੀ ਹਨੇਰਾ, ਚਾਨਣ ਲਭਦੀ ਹੋਈ ਹਨੇਰੇ ਦੇ ਜੰਗਲ ਵਿਚ ਆ ਭੁਲੀ।" ਗਾਧੀ ਤੋਂ ਉਠਦੀ ਹੋਈ ਸ਼ੀਲਾ ਬੋਲੀ, "ਰੀਝ ਨਾਲ ਸਕੂਲ ਨੂੰ ਕਾਇਮ ਕੀਤਾ ਸੀ, ਇਸ ਦਾ ਕੀ ਹਸ਼ਰ ਹੋਵੇਗਾ?"

"ਟੁਟ ਜਾਇਗਾ। ਜਿਸ ਦੇ ਪ੍ਰਬੰਧਕ ਨੇਕ ਨਾ ਹੋਣ, ਉਹ ਸਕੂਲ ਕਿੰਨਾ ਚਿਰ ਕਾਇਮ ਰਹਿ ਸਕਦਾ ਹੈ!"

ਦੋਵੇਂ ਹੌਲੀ ਹੌਲੀ ਤੁਰ ਪਈਆਂ। ਅਜੇ ਥੋੜ੍ਹੇ ਕਦਮ ਹੀ ਪੁਟੇ ਸਨ ਕਿ ਸਰਨ ਬੋਲੀ, "ਭੈਣ ਜੀ, ਤੁਸੀਂ ਇਕ ਦਿਨ ਸੁਤੇ ਪਏ ਸੀ, ਸੁਪਨੇ ਵਿਚ ਗੱਲਾਂ ਕੀਤੀਆਂ ਸਨ।"

"ਕਦੋ? ਮੈਂ ਤਾਂ ਕਦੇ ਬੜਾਈ ਨਹੀਂ", ਸ਼ੀਲਾ ਨੇ ਸਰਨ ਵਲ ਵੇਖ ਕੇ ਆਖਿਆ।

"ਦਸ ਕੁ ਦਿਨ ਹੋ ਗਏ ਹਨ।"

"ਕੀ ਗੱਲਾਂ ਕਰਦੀ ਸਾਂ?"

"ਕੁਝ ਇਸ ਤਰ੍ਹਾਂ ਸਨ.......ਤੁਸੀਂ ਦੂਸਰੀ ਸ਼ਾਦੀ ਨਾ ਕਰਾਉਂਦੇ ਤਾਂ ਮੈਂ ਕਿਉਂ ਘਰੋਂ ਜਾਂਦੀ।... ... ਰਾਜ ਮੇਰੇ ਨਾਲੋਂ ਸੁੰਦਰ ਹੈ ... ... ਮਾਤਾ ਜੀ ਅਜੇ ਵੀ ਮੇਰੇ ਨਾਲ ਬੋਲਦੇ ਨਹੀਂ। ... ... ਮੈਂ ਵੀ ਘਰੋਂ ਨਿਕਲ ਕੇ ਗ਼ਲਤੀ ਕੀਤੀ ਸੀ।"

"ਬੱਸ ਕੁਝ ਇਹੋ ਜਿਹਾ ਤੁਸੀਂ ਬੋਲ ਰਹੇ ਸੀ। ਚੰਗੀ ਤਰ੍ਹਾਂ ਤਾਂ ਯਾਦ ਨਹੀਂ ... ...ਮੈਂ ਪੜ੍ਹਦੀ ਸਾਂ। ਕੀ ਤੁਸਾਂ ਦੀ ਸ਼ਾਦੀ ਹੋਈ ਹੋਈ ਹੈ?"

"ਹਾਂ! ਸਹਿਜ ਸੁਭਾ ਹੀ ਸ਼ੀਲਾ ਦੇ ਮੂੰਹੋਂ ਨਿਕਲ ਗਿਆ, ਕਿਉਂਕਿ ਉਹ ਚੰਗੀ ਹਾਲਤ ਵਿਚ ਨਹੀਂ ਸੀ। ਉਸ ਦੀਆਂ ਅੱਖਾਂ ਸਾਹਮਣੇ ਤੜਫ਼ ਰਹੀ ਕ੍ਰਿਪਾਲ ਸੀ. ਹਥਕੜੀਆਂ ਨਾਲ ਜਕੜੇ ਹੋਏ ਜਗੀਰ ਸਿੰਘ ਤੇ ਕਲਿਆਨ ਸਿੰਘ ਸਿਪਾਹੀਆਂ ਦੀ ਗਾਰਦ ਵਿਚ ਖਲੋਤੇ ਦਿਸ ਰਹੇ ਸਨ। ਅਤੇ ਧਰਮ ਕੌਰ ਦੇ ਕੀਰਨੇ ਤੇ ਜੀਤ ਦਾ ਰੋਣਾ ਸੁਣ ਰਹੀ ਸੀ। ਧਰਮ ਕੌਰ ਨੇ ਉਸ ਨੂੰ ਜੋ ਧਮਕੀ ਦਿਤੀ ਸੀ ਕਿ ਜੇ ਉਹ ਗਵਾਹੀ ਤੋਂ ਨਾ ਟਲੀ ਤਾਂ ਉਹ ਉਸ ਨੂੰ ਮਰਵਾ ਦੇਵੇਗੀ, ਉਹ ਧਮਕੀ ਉਸ ਨੂੰ ਯਾਦ ਆ ਰਹੀ ਸੀ। ਪਿੰਡ ਦਾ ਇਕ ਧੜਾ ਆਖਦਾ ਸੀ, "ਕਿਸੇ ਦੀ ਪਰਵਾਹ ਨਾ ਕਰ, ਅਦਾਲਤ ਵਿਚ ਜਾ ਕੇ ਸੱਚ ਸੱਚ ਦਸ ਦੇ।"

ਦੂਸਰਾ ਆਖਦਾ ਸੀ, "ਰੁਪੈ ਲੈ ਪਰ ਗਵਾਹੀ ਨਾ ਦੇਹ, ਸਰਦਾਰ ਬਚ ਜਾਏ, ਕੈਦ ਨਾ ਹੋਵੇ। ਮਰਨ ਵਾਲੀ ਮਰ ਗਈ। ਅਗੇ ਨੂੰ ਉਹ ਚੰਗਾ ਹੋ ਜਾਇਗਾ।" ਉਹ ਸਭ ਕੁਝ ਸੋਚ ਰਹੀ ਸੀ ਕਿ ਕਿਸ ਦੇ ਆਖੇ ਲੱਗੇ ਅਤੇ ਕਿਸ ਦੇ ਨਾ ਲੱਗੇ।

'ਪਰ ਤੁਸੀਂ ਦਸਿਆ ਨਹੀਂ, ਨਾ ਕਦੀ ਘਰ ਗਏ ਓ, ਨਾ ਚਿਠੀ ਆਉਂਦੀ ਹੈ.ਕੀ ਕੋਈ ਬੱਚਾ ਵੀ ਹੈ?" ਸਰਨ ਨਿਝੱਕ ਹੋਕੇ ਬੋਲੀ।

ਬੱਚੇ ਦਾ ਨਾਂ ਸੁਣ ਕੇ ਸ਼ੀਲਾ ਸਿਰ ਤੋਂ ਪੈਰਾਂ ਤਕ ਕੰਬ ਗਈ। ਉਸ ਨੂੰ ਯਾਦ ਆਇਆ ਕਿ ਜੋ ਉਸ ਨੇ ਕਿਸੇ ਨੂੰ ਨਹੀਂ ਦਸਣਾ ਸੀ, ਉਹ ਕੁਝ ਸਰਨ ਨੂੰ ਦਸ ਬੈਠੀ। ਖ਼ੈਰ ਉਸ ਦੇ ਖਹਿੜੇ ਪੈਣ ਤੇ ਸਾਰੀ ਕਹਾਣੀ ਸੁਣਾ ਦਿਤੀ ਤੇ ਅੰਤ ਵਿਚ ਆਖਿਆ, ਉਨ੍ਹਾਂ ਦਾ ਘਰ ਉਜੜ ਗਿਆ ਹੈ, ਮੈਂ ਪਤਾ ਕਰ ਚੁੱਕੀ ਹਾਂ ਅਤੇ ਅਖ਼ਬਾਰਾਂ ਵਿਚ ਪੜ੍ਹ ਚੁਕੀ ਹਾਂ। ਹੁਣ ਮੈਂ ਉਨ੍ਹਾਂ ਕੋਲ ਜਾਵਾਂਗੀ, ਸੇਵਾ ਕਰਾਂਗੀ। ਉਹ ਬੜੇ ਦਿਆਲੂ ਹਨ, ਮੈਨੂੰ ਮਾਫ਼ ਕਰ ਦੇਣਗੇ। ਮੈਨੂੰ ਉਹ ਹੁਣ ਘੜੀ ਮੁੜੀ ਯਾਦ ਆ ਰਹੇ ਹਨ। ਪਤਾ ਨਹੀਂ ਮੈਂ ਇਤਨੀ ਬੇਹਬਲ ਕਿਉਂ ਹੋ ਰਹੀ ਹਾਂ।"

ਗੱਲਾਂ ਦੇ ਲੋਰ ਵਿਚ ਕਦੀ ਖਲੋ ਜਾਂਦੀਆਂ ਤੇ ਕਦੀ ਤੁਰ ਪੈਂਦੀਆਂ। ਅੱਜੇ ਪਿੰਡੋਂ ਚਾਰ ਕੁ ਪੈਲੀਆਂ ਹਟਵੀਆਂ ਸਨ ਕਿ ਪਿੰਡੋਂ ਇਕ ਕਾਰ

ਨਿਕਲੀ ਤੇ ਧੂੜ ਧਮਾਉਂਦੀ ਹੋਈ ਉਨ੍ਹਾਂ ਵਲ ਆਈ। ਉਨ੍ਹਾਂ ਕੋਈ
ਖਿਆਲ ਨਾ ਕੀਤਾ। ਉਨ੍ਹਾਂ ਨੂੰ ਉਸ ਵੇਲੇ ਹੀ ਪਤਾ ਲੱਗਾ ਜਦੋਂ
ਾਰ ਆ ਕੇ ਉਨ੍ਹਾਂ ਕੋਲ ਖਲੋ ਗਈ ਤੇ ਵਿਚੋਂ ਪੰਜ ਆਦਮੀ
ਨਿਕਲੇ। ਉਨ੍ਹਾਂ ਦੀਆਂ ਅੱਖਾਂ ਹੀ ਨੰਗੀਆਂ ਸਨ ਤੇ ਮੂੰਹ ਸਿਰ ਬੰਨ੍ਹੇ ਹੋਏ
ਸਨ। ਉਹ ਡਰ ਕੇ ਪਰੇ ਹੋਣ ਲਗੀਆਂ ਹੀ ਸਨ ਕਿ ਦੋਹਾਂ ਨੂੰ ਅੱਖਾਂ ਦੇ
ਫੇਰ ਵਿਚ ਚੁਕ ਕੇ ਕਾਰ ਵਿਚ ਸੁੱਟ ਲਿਆ ਗਿਆ ਤੇ ਰੌਲਾ ਪਾਉਣ ਤਕ
ਦਾ ਮੌਕਾ ਨਾ ਦਿਤਾ ਗਿਆ। ਧੂੜ ਉਡਾਉਂਦੀ ਹੋਈ ਕਾਰ ਅੱਗੇ ਨੂੰ ਤੁਰ
ਪਈ ਜਿਧਰ ਉਜਾੜ ਤੇ ਹਨੇਰਾ ਸੀ। ਪਿੰਡ ਵਾਲਿਆਂ ਨੂੰ ਕੁਝ ਪਤਾ
ਨਾ ਲੱਗਾ।

# ੨੬

ਉਸੇ ਰਾਤ ਸ: ਕਲਿਆਨ ਸਿੰਘ ਦੀ ਕੋਠੀ ਵਿਚ ਕਰੜੀ ਰਾਖੀ ਸੀ। ਚਾਰ ਆਦਮੀ ਕੋਠੀ ਦੇ ਉਦਾਲੇ-ਪੁਦਾਲੇ ਬੰਦੂਕਾਂ ਤੇ ਨੇਜ਼ੇ ਲੈ ਕੇ ਫਿਰ ਰਹੇ ਸਨ। ਬਾਹਰਲੀ ਕੰਧ ਦੇ ਨਾਲ ਨਾਲ ਮੁਜ਼ਾਰੇ ਤੇ ਕਾਮੇ ਘੁਮ ਰਹੇ ਸਨ। "ਜਾਗਦੇ ਰਹੋ, ਕਿਹੜਾ ਹੈ" ਦੀਆਂ ਅਵਾਜ਼ਾਂ ਦੂਰ ਤਕ ਚੁਪ ਦੇ ਜਾਦੂ ਨੂੰ ਤੋੜ ਰਹੀਆਂ ਸਨ। ਉਸ ਸਮੇਂ ਚੋਰ ਤੇ ਡਾਕੂ ਤਾਂ ਇਕ ਪਾਸੇ ਰਹੇ, ਕੋਈ ਜਾਨਵਰ ਵੀ ਡਰਦਾ ਮਾਰਾ ਹਿਲਦਾ ਨਹੀਂ ਸੀ। ਉਸ ਵੇਲੇ ਕੋਠੀ ਦੀ ਉਪਰਲੀ ਛਤ ਤੋਂ ਧਰਮ ਕੌਰ ਚੋਰਾਂ ਵਾਂਗ ਦਬੇ ਪੈਰ ਉਤਰੀ। ਉਸ ਦੇ ਕੋਲ ਉਸ ਦੀਆਂ ਦੋ ਧੀਆਂ ਤੇ ਦੋ ਪੁਤਰ ਸੁਤੇ ਸਨ। ਉਨ੍ਹਾਂ ਨੂੰ ਸੁਤਿਆਂ ਰਹਿਣ ਦਿਤਾ। ਪੌੜੀਆਂ ਦਾ ਬੂਹਾ ਹੌਲੀ ਜਿਹੀ ਬੰਦ ਕੀਤਾ ਤੇ ਹੇਠਾਂ ਆ ਗਈ। ਪੌੜੀਆਂ ਦੇ ਅਗੇ ਈਸੇ ਨਾਈ ਦੀ ਵਹੁਟੀ ਗੁਲਾਬੋ ਸੁਤੀ ਹੋਈ ਸੀ। ਉਸ ਨੂੰ ਮਲਕੜੇ ਜਿਹੇ ਜਗਾਇਆ ਤੇ ਉਸ ਦੇ ਕੰਨ ਵਿਚ ਆਖਿਆ, 'ਵੀਰੂ ਨੂੰ ਉਪਰ ਭੇਜ, ਉਸ ਨਾਲ ਜ਼ਰੂਰੀ ਕੰਮ ਹੈ; ਪਰ

ਉਸ ਨੂੰ ਉਪਰ ਆਉਂਦਿਆਂ ਵੇਖੇ ਕੋਈ ਨਾ।"

"ਚੰਗਾ ਜੀ" ਆਖ ਕੇ ਗੁਲਾਬੋ ਤੁਰ ਗਈ ਤੇ ਧਰਮ ਕੌਰ ਮੁੜ ਕੇ ਪੌੜੀਆਂ ਚੜ੍ਹ ਆਈ। ਤੀਸਰੀ ਛੱਤੇ ਪੁਜਣ ਦੀ ਥਾਂ ਦੂਸਰੀ ਛੱਤੇ ਹੀ ਖਲੋ ਗਈ। ਰਾਤ ਹਨੇਰੀ ਸੀ ਪਰ ਫਿਰ ਵੀ ਤਾਰਿਆਂ ਦੀ ਲੋਅ ਵਿਚ ਇਕ ਦੋ ਗਜ਼ ਤਕ ਕੁਝ ਨਾ ਕੁਝ ਨਜ਼ਰ ਆ ਜਾਂਦਾ ਸੀ।

ਵੀਹ ਕੁ ਮਿੰਟ ਪਿਛੋਂ ਵੀਰੂ (ਵੀਰ ਸਿੰਘ) ਡਰਾਈਵਰ ਉਪਰ ਆ ਗਿਆ।। ਗੁਲਾਬੋ ਪਉੜੀਆਂ ਦਾ ਬੂਹਾ ਢੋ ਕੇ ਆਪਣੀ ਮੰਜੀ ਤੇ ਲੇਟ ਗਈ।

ਧਰਮ ਕੌਰ ਨੇ ਪੈਰਾਂ ਦੀ ਵੋੜ ਸੁਣ ਕੇ ਪੁਛਿਆ, "ਵੀਰੂ ਏ ?"

"ਆਹੋ ?" ਅਗੋਂ ਉਤਰ ਆਇਆ।

ਦੋਵੇਂ ਨੇੜੇ ਹੋ ਗਏ।

"ਮੈਨੂੰ ਨੀਂਦ ਨਹੀਂ ਆਉਂਦੀ ਤਾਂ ਤੈਨੂੰ ਸਦਿਆ ਹੈ। ਨਾਲੇ ਇਕ ਬਹੁਤ ਜ਼ਰੂਰੀ ਗੱਲ ਕਰਨੀ ਹੈ। ਧਰਮ ਕੌਰ ਬਹੁਤ ਹੌਲੀ ਹੌਲੀ ਵੀਰੂ ਦੇ ਕੰਨ ਕੋਲ ਹੋ ਕੇ ਬੋਲੀ, "ਆ ਡਿਉੜੀ ਤੇ ਚਲੀਏ, ਉਥੇ ਮੰਜਾ ਪਿਆ ਹੈ।"

ਵੀਰੂ ਦਾ ਹੱਥ ਫੜ ਕੇ ਧੜਕਦੇ ਦਿਲ ਨਾਲ ਧਰਮ ਕੌਰ ਤੁਰ ਪਈ। ਦੋਵੇਂ ਡਿਉਢੀ ਦੀ ਛੱਤ ਉਤੇ ਪਹੁੰਚ ਗਏ। ਇਕ ਮੰਜਾ ਪਿਆ ਸੀ, ਉਸ ਤੇ ਬੈਠ ਗਏ।

"ਸ਼ੀਲਾ ਤੇ ਸਰਨ ਤਾਂ ਹੁਣ ਬਿਲੇ ਲਗ ਗਈਆਂ। ਉਨ੍ਹਾਂ ਨੂੰ ਤਾਰੂ ਜ਼ਰੂਰ ਕਿਤੇ ਨਾ ਕਿਤੇ ਪਹੁੰਚਾ ਦੇਵੇਗਾ", ਮੰਜੇ ਤੇ ਬੈਠਦੀ ਹੋਈ ਧਰਮ ਕੌਰ ਬੋਲੀ, "ਬਚਿੱਤਰ ਦਾ ਫਸਤਾ ਵਢਿਆ ਜਾਏ ਤਾਂ ਠੀਕ ਹੈ, ਇਹ ਤਿੰਨੇ ਗਵਾਹ ਵਡੇ ਹਨ।"

"ਸ਼ੀਲਾ ਦਾ ਕੁਝ ਪਤਾ ਨਹੀਂ, ਉਹ ਬੜੀ ਚਲਾਕ ਤੇ ਹੱਠ ਵਾਲੀ ਹੈ, ਡਰ ਤਾਂ ਉਸ ਦੇ ਲਾਗੇ ਨਹੀਂ ਪੋਹਿਆ। ਸਰਨ ਤਾਂ ਬਹੁਤ ਡਰਦੀ ਹੈ, ਉਹ ਤਾਂ ਸ਼ਾਇਦ ਵੱਸ ਵਿਚ ਵੀ ਆ ਜਾਏ। ਪਰ ਸ਼ੀਲਾ ਦੇ ਨੱਸ ਜਾਣ ਦਾ ਡਰ ਹੈ। ਉਹ ਤਾਂ ਵੱਾ ਨੂੰ ਵੀ ਤਲਵਾਰਾਂ ਮਾਰਦੀ ਹੈ।"

"ਅਜ ਕੋਠੀ ਵਿਚ ਰਖ ਕੇ ਉਸ ਨੂੰ ਠੀਕ ਨਹੀਂ ਕਰਨਗੇ ?"

"ਮੈਂ ਤਾਂ ਆਖ ਆਇਆ ਹਾਂ ਸ਼ਰਾਬ ਪਿਲਾ ਕੇ ਬੇ-ਸੁਰਤ ਕਰ ਛਡੋ। ਤਿੰਨ ਦਿਨ ਹਨ, ਆਪੇ ਲੰਘ ਜਾਣਗੇ। ਪਰ ਉਹ ਬੁਰੀ ਹੈ, ਮੈਂ ਉਸ ਦੀ ਠੋਡੀ ਨੂੰ ਹੱਥ ਲਾਇਆ ਤਾਂ ਉਸ ਨੇ ਮੈਨੂੰ ਐਸੀ ਵਟ ਕੇ ਚਪੇੜ ਮਾਰੀ, ਮੇਰੇ ਦੰਦ ਹਿਲ ਗਏ, ਮੂੰਹ ਦੂਸਰੇ ਪਾਸੇ ਹੋ ਗਿਆ। ਖੈਰ ਕੁਝ ਵੀ ਹੋਵੇ, ਉਹ ਪੇਸ਼ੀ ਤੇ ਹਾਜ਼ਰ ਨਹੀਂ ਹੋ ਸਕਦੀ। ਨਾਲੇ...।"

"ਬਸ ਠੀਕ, ਹੁਣ ਬਚਿੱਤਰ ਸਿੰਘ ਨੂੰ ਵੀ ਬਿਲੇ ਲਾਉਣਾ ਚਾਹੀਦੈ। ਜਿੰਨੇ ਰੁਪੈ ਆਖੇਂ ਮੈਂ ਖਰਚਾਂਗੀ, ਤੂੰ ਮੇਰਾ ਪਿਆਰਾ ਹੈਂ। ਸਰਦਾਰ ਨਾਲੋਂ ਵੀ ਬਹੁਤਾ ਪਿਆਰ ਮੈਂ ਤੇਰੇ ਨਾਲ ਕਰਦੀ ਹਾਂ। ਮਾਲਾ ਮਾਲ ਕਰ ਦਿਆਂਗੀ ਉਸ ਨੂੰ ਜ਼ਰੂਰ ਮਰਵਾ ਦੇ!" ਧਰਮ ਕੌਰ ਨੇ ਆਪਣੇ ਹੱਥ ਵੀਰੂ ਦੇ ਮੋਢੇ ਤੇ ਰੱਖਦਿਆਂ ਹੋਇਆਂ ਆਖਿਆ।

ਵੀਰੂ ਖੁਸ਼ ਹੋ ਗਿਆ। ਖੁਸ਼ੀ ਤੇ ਹੰਕਾਰ ਦੇ ਲੋਰ ਵਿਚ ਬੋਲਿਆ, "ਤੇਜੂ ਡਾਕੂ ਫਰੀਦ ਕੋਟ ਵਾਲੇ ਨੂੰ ਮਿਲ ਆਇਆ ਹਾਂ। ਉਹ ਸ਼ਾਇਦ ਕਲ੍ਹ ਆ ਜਾਏਗਾ ਤੇ ਇਸ ਨੂੰ ਬਿਲੇ ਲਾ ਜਾਏਗਾ। ਹੱਡੀ ਪਸਲੀ ਵੀ ਸਤਲੁਜ ਦੀ ਭੇਟ ਕਰ ਦੇਣਗੇ, ਤਾਕਿ ਖੁਰਾ ਖੋਜ ਨਾ ਲਭੇ। ਤੇਜੂ ਨੇ ਵੀਹ ਖੂਨ ਅਗੇ ਕੀਤੇ ਹਨ, ਇਕ ਹੋਰ ਕਰ ਦੇਵੇਗਾ ਤਾਂ ਕੀ। ਪਰ ਉਹ ਪੰਜ ਹਜ਼ਾਰ ਰੁਪਿਆ ਤੇ ਪੰਜਾਹ ਕਾਰਤੂਸ ਨੰਬਰ ਇੱਕ ਦੇ ਪੱਕੀ ਠੋਲੀ ਵਾਲੇ ਲਵੇਗਾ।"

"ਕਾਰਤੂਸਾਂ ਦਾ ਘਾਟਾ ਨਹੀਂ, ਪੰਜ ਸੌ ਕਾਰਤੂਸ ਪਿਆ ਹੈ। ਰੁਪਿਆ ਵੀ ਦੇ ਦਿਆਂਗੀ। ਜੇ ਉਸ ਦੇ ਪੁਤਰ ਨੂੰ ਵੀ ਚੁਕ ਕੇ ਲੈ ਜਾਣ ਤਾਂ ਪੰਜ ਹਜ਼ਾਰ ਹੋਰ ਦਿਆਂਗੀ।"

"ਸਾਰੀ ਗੱਲ ਹੋ ਜਾਏਗੀ।"

"ਕਿੰਨੇ ਆਦਮੀ ਆਉਣਗੇ ?"

"ਤਿੰਨ ਜਾਂ ਚਾਰ।"

"ਚੰਗਾ ਹੋ ਗਿਆ, ਬੰਦੇ ਦੇ ਪੁਤਰ ਨੂੰ ਬਦਲਾ ਲੈਣ

ਲਗ ਜਾਏਗਾ। ਮੇਰੇ ਪੁਤਰ ਸਾਰੇ ਪਿੰਡ ਦੇ ਮਾਲਕ ਬਣਨਗੇ। ਬੇ-ਈਮਾਨ ਨੇ ਕਿੰਨੀ ਅੱਤ ਚੁਕੀ ਹੋਈ ਹੈ।"

"ਸ਼ੀਲਾ ਤੇ ਸਰਨ ਦਾ ਪਿੰਡ ਵਿਚ ਪਤਾ ਲੱਗ ਗਿਆ ਹੈ ਜਾਂ ਨਹੀਂ ?"

"ਪਿੰਡ ਵਿਚ ਹੁਲੜ ਮਚਿਆ ਹੋਇਆ ਹੈ। ਸ਼ਿਬੂ ਤਾਂ ਨੱਸ ਭੱਜ ਕੇ ਸੂਹ ਕੱਢ ਰਿਹਾ ਹੈ। ਪਰ ਉਹ ਕਰਾੜ ਕੀ ਕਰ ਸਕਦਾ ਹੈ !"

"ਉਸ ਨੂੰ ਵੀ ਮਜ਼ਾ ਚਖਾ ਦਿਆਂਗੇ, ਪਰ ਸਰਦਾਰ ਨੂੰ ਬਾਹਰ ਲਿਆ ਕੇ। ਇਸ ਦੀ ਪਾਰੋ ਨੂੰ ਵੀ ਚੁਕ ਕੇ ਲੈ ਜਾਣਾ ਹੈ।"

"ਜ਼ਰੂਰ ! ਇਸ ਨੇ ਤੇਰੀ ਮੇਰੀ ਮੁਹੱਬਤ ਦੀ ਬਹੁਤ ਗੁੱਡੀ ਬੰਨ੍ਹੀ ਹੈ।"

"ਚਵਲ ਜ਼ਮਾਨੇ ਦੀ।"

ਇਉਂ ਧਰਮ ਕੌਰ ਤੇ ਵੀਰੂ ਕਿੰਨਾ ਚਿਰ ਬੈਠੇ ਹੌਲੀ ਹੌਲੀ ਕਾਨਾ-ਫੂਸੀ ਵਿਚ ਆਪਣੇ ਦੁਸ਼ਮਨਾਂ ਨੂੰ ਬਿਲੇ ਲਾਉਣ ਦੀਆਂ ਸਾਜ਼ਸ਼ਾਂ ਸੋਚਦੇ ਰਹੇ। ਪਹਿਰੇਦਾਰ ਨੇ ਘੜਿਆਲ ਤੇ ਤਿੰਨ ਸਟਾਂ ਮਾਰੀਆਂ ਤਾਂ ਉਨ੍ਹਾਂ ਦੋਹਾਂ ਦੀਆਂ ਗੱਲਾਂ ਮੁਕੀਆਂ।

---

## ੨੭

"ਪਾਰੋ ! ਤੇਰੇ ਹਿਤ ਨੇ ਹੀ ਸ਼ਾਇਦ ਮੈਨੂੰ ਬਚਾਇਆ ਹੈ।" ਸ਼ੀਲਾ ਪਾਰੋ ਦੇ ਸਿਰ ਤੇ ਪਿਆਰ ਦਿੰਦੀ ਹੋਈ ਬੋਲੀ।

ਈਸਾਈ ਮਿਸ਼ਨ ਹਸਪਤਾਲ ਮੋਗਾ ਦੇ ਸਰਜੀਕਲ ਕਮਰੇ ਵਿਚ ਇਕ ਮੰਜੇ ਉਤੇ ਸ਼ੀਲਾ ਬੈਠੀ ਹੋਈ ਸੀ। ਉਸ ਦੇ ਸਿਰ ਅਤੇ ਲੱਕ ਉਤੇ ਪੱਟੀਆਂ ਬੰਨ੍ਹੀਆਂ ਹੋਈਆਂ ਸਨ। ਪਾਰੋ ਉਹਦੇ ਕੋਲ ਖਲੋਤੀ ਸੀ ਤੇ ਉਸੇ ਮੰਜੇ ਦੀ ਪੈਂਦ ਵਲ ਗੋਮਤੀ ਬੈਠੀ ਹੋਈ ਸੀ। ਸ਼ਿਵ ਦਿਆਲ ਸਾਹਮਣੇ ਕੁਰਸੀ ਤੇ ਬੈਠਾ ਸ਼ੀਲਾ ਦੀ ਸੁਖ ਸਾਂਦ ਪੁਛ ਰਿਹਾ ਸੀ। ਫਟੜ ਹੋਈ ਸ਼ੀਲਾ ਨੂੰ ਤਿੰਨੇ ਜੀਊੜੇ ਮਿਲਣ ਵਾਸਤੇ – ਨਹੀਂ ਸਗੋਂ ਉਸ ਦੀ ਜਾਨ ਬਚਾਉਣ ਵਾਸਤੇ – ਆਏ ਸਨ।

ਸ਼ੀਲਾ ਫਟੜ ਸੀ। ਉਸ ਦੇ ਸਿਰ ਵਿਚੋਂ ਪਤਾ ਨਹੀਂ ਕਿੰਨੇ ਸੇਰ ਲਹੂ ਵਗਿਆ ਸੀ। ਲੱਕ ਸਿਧਾ ਨਹੀਂ ਸੀ ਹੁੰਦਾ ਅਤੇ ਪਸਲੀਆਂ ਨੂੰ ਸੋਜ ਪਈ ਹੋਈ ਸੀ। ਤਿੰਨ ਰਾਤਾਂ ਤੇ ਤਿੰਨ ਦਿਨ ਡਾਕਟਰਾਂ ਤੇ ਨਰਸਾਂ ਨੇ

ਨੇਂ ਮਨੋਂ ਸੇਵਾ ਕਰ ਕੇ ਉਸ ਨੂੰ ਬਚਾਉਣ ਦਾ ਯਤਨ ਕੀਤਾ ਸੀ। ਚਿਹਰੇ ਤੇ ਲਾਲੀ ਨਾ ਰਹੀ। ਅੱਖਾਂ ਵਿਚ ਖਿੱਚ ਤੇ ਬੁਲ੍ਹਾਂ ਤੋਂ ਮੁਸਕ੍ਰਾਹਟ ਘਟ ਗਈ। ਜਿਵੇਂ ਉਸ ਦੇ ਜੀਵਨ ਵਿਚ ਹਰ ਗੱਲ ਉਸ ਦੀ ਮਰਜ਼ੀ ਦੇ ਵਿਰੁਧ ਹੀ ਰਹੀ ਸੀ, ਤਿਵੇਂ ਉਸ ਦੀ ਜਾਨ ਵੀ ਉਸ ਦੀ ਮਰਜ਼ੀ ਦੇ ਵਿਰੁਧ ਬਚਾਈ ਗਈ। ਉਸ ਨੇ ਇਜ਼ਤ ਬਚਾਉਣ ਵਾਸਤੇ, ਪਤੀ ਨਾਲ ਕੀਤੇ ਬੋਲ ਇਕਰਾਰ ਨੂੰ ਪੂਰਾ ਕਰਨ ਵਾਸਤੇ ਮੌਤ ਨਾਲ ਟੱਕਰ ਲਈ ਸੀ, 'ਮੈਂ ਭਾਵੇਂ ਮਰ ਜਾਵਾਂ,ਪਰ ਪੁਰਖ ਦਾ ਹੱਥ ਆਪਣੇ ਤਨ ਨਾਲ ਨਹੀਂ ਛੁਹਣ ਦਿਆਂਗੀ। ਮੇਰੇ ਇਸਤ੍ਰੀ-ਧਰਮ ਦੇ ਧਨ ਨੂੰ ਕੋਈ ਕਿਸੇ ਕੀਮਤ ਤੇ ਵੀ ਨਹੀਂ ਮੈਥੋਂ ਖੋਹ ਸਕਦਾ", ਇਹ ਉਸ ਦੇ ਕਥਨ ਸਨ ਬੜੀ ਦਲੇਰੀ ਤੇ ਦ੍ਰਿੜ੍ਹਤਾ ਨਾਲ ਉਨ੍ਹਾਂ ਵਾਕਾਂ ਨੂੰ ਜ਼ਬਾਨੋਂ ਦੁਹਰਾਇਆ ਕਰਦੀ ਸੀ। ਜਦੋਂ ਪਰਤਾਵੇ ਦੀ ਘੜੀ ਆਈ ਤਾਂ ਉਸ ਵੇਲੇ ਆਪਣੇ ਕਥਨਾਂ ਨੂੰ ਸੱਚਾ ਕਰਨ ਖਾਤਰ ਮੌਤ ਵਲ ਵਧੀ। ਦੁਨੀਆ ਦੇ ਕਲਪਤ ਸੁਖ ਤੇ ਐਸ਼ ਵਲ ਧਿਆਨ ਨਾ ਕੀਤਾ। ਡਰ ਤੇ ਲਾਲਚ ਉਸ ਨੂੰ ਪਿਛੇ ਨਾ ਮੋੜ ਸਕੇ। ਉਹ ਸੱਚਾਈ ਸੀ। ਉਸ ਨੇ ਸੱਚ ਕਰ ਵਿਖਾਇਆ।

ਸ਼ੀਲਾ ਅਗੇ ਜੋ ਪਰਤਾਵੇ ਦੀ ਘੜੀ ਆਈ, ਉਸ ਦੀ ਕਹਾਣੀ ਇਹ ਹੈ : ਕਲਿਆਨ ਸਿੰਘ ਦੇ ਆਦਮੀਆਂ ਨੇ ਸ਼ੀਲਾ ਤੇ ਸਰਨ ਨੂੰ ਪਿੰਡ ਮਾਨ ਸਿੰਘ ਵਾਲਾ ਦੇ ਖੂਹ ਤੋਂ ਤਰਕਾਲਾਂ ਨੂੰ ਚੁਕ ਕੇ ਕਾਰ ਵਿਚ ਰੱਖ ਲਿਆ। ਚੁਕਣ ਵਾਲੇ ਚਾਰ ਮਰਦ ਸਨ। ਪੰਜਵਾਂ ਕਾਰ ਚਲਾ ਰਿਹਾ ਸੀ। ਜਦੋਂ ਦੋਹਾਂ ਨੂੰ ਕਾਰ ਵਿਚ ਸੁਟਿਆ ਗਿਆ ਤਾਂ ਦੋਵੇਂ ਘਾਬਰ ਗਈਆਂ। ਘਬਰਾਹਟ ਵਿਚ ਉਨ੍ਹਾਂ ਦੇ ਅੰਗ ਬਲ-ਹੀਣ ਹੋ ਗਏ। ਉਸ ਘਬਰਾਹਟ ਤੇ ਕਾਂਬੇ ਵਿਚ ਹੀ ਦੋਹਾਂ ਦੇ ਮੂੰਹ ਕਪੜਿਆਂ ਨਾਲ ਬੰਦ ਕਰ ਦਿਤੇ ਗਏ ਕਿ ਰੌਲਾ ਨਾ ਪਾ ਸਕਣ ਅਤੇ ਹੱਥਾਂ ਨੂੰ ਪਿਛੇ ਬੰਨ੍ਹਣ ਦਾ ਯਤਨ ਕੀਤਾ। ਸਰਨ, ਜੋ ਬਹੁਤ ਘਾਬਰ ਗਈ ਸੀ, ਦੇ ਹੱਥ ਤਾਂ ਉਨ੍ਹਾਂ ਮਰਦਾਂ ਨੇ ਛੇਤੀ ਪਿਛੇ ਬੰਨ੍ਹ ਦਿਤੇ, ਪਰ ਸ਼ੀਲਾ ਉਨ੍ਹਾਂ ਨਾਲ ਬਹੁਤ ਚਿਰ ਤਕ ਹਥੋ-ਪਾਈ ਹੁੰਦੀ ਰਹੀ ਪਰ ਮਰਦਾਂ ਨਾਲ ਔਰਤ ਕਿੰਨਾ ਕੁ ਚਿਰ

ਮੁਕਾਬਲਾ ਕਰ ਸਕਦੀ ਹੈ। ਉਹ ਹਫ ਗਈ।

ਮਰਦਾਂ ਦੀ ਧੱਕੇ-ਸ਼ਾਹੀ ਨੇ ਆਪਣਾ ਅਸਰ ਕੀਤਾ। ਉਸ ਦੇ ਵੀ ਹੱਥ ਬੰਨ੍ਹ ਦਿਤੇ ਗਏ। ਧੂੜ ਧੁਮਾਉ ਦੀ ਤੇ ਹਨੇਰੇ ਨੂੰ ਚੀਰਦੀ ਹੋਈ ਕਾਰ ਮੋਗੇ ਦੇ ਨੇੜੇ ਪੁਜ ਗਈ। ਮੋਗੇ ਸ਼ਹਿਰ ਦੀ ਹੱਦ ਕੋਲੋਂ ਅਜੇ ਦੂਰ ਹੀ ਸਨ ਕਿ ਦੋਹਾਂ, ਸ਼ੀਲਾ ਤੇ ਸਰਨ ਨੂੰ ਡਰ ਦਿਤਾ ਗਿਆ, "ਜੇ ਤੁਸਾਂ ਥੋੜ੍ਹੀ ਬਹੁਤੀ ਵੀ ਚੂੰ ਚਾਂ ਕੀਤੀ ਤਾਂ ਤੁਹਾਨੂੰ ਜਾਨੋਂ ਮਾਰ ਦਿਤਾ ਜਾਏਗਾ। ਚੁਪ ਚਾਪ ਬੈਠੀਆਂ ਜਾਓਗੀਆਂ ਤਾਂ ਤਹਾਡੇ ਵਾਸਤੇ ਚੰਗਾ ਹੋਵੇਗਾ।"

ਮੋਗੇ ਵਿਚ ਸਰਦਾਰ ਕਲਿਆਨ ਸਿੰਘ ਦੇ ਦਾਦੇ ਇੰਦਰ ਦੀ ਖਰੀਦੀ ਹੋਈ ਇਕ ਪੁਰਾਣੀ ਹਵੇਲੀ ਹੈ। ਆਉਂਦੇ ਜਾਂਦੇ ਕਦੀ ਕਦਾਈਂ ਸਰਦਾਰ ਕਲਿਆਨ ਸਿੰਘ, ਉਸ ਦੇ ਨੌਕਰ, ਰਿਸ਼ਤੇਦਾਰ ਜਾਂ ਕੋਈ ਦੋਸਤ ਮਿਤਰ ਇਕ ਦੋ ਰਾਤਾਂ ਕਟ ਜਾਂਦੇ ਹਨ। ਮਹੀਨੇ ਵਿਚ ਬਹੁਤੇ ਦਿਨ ਉਹ ਸੁੰਞੀ ਹੀ ਰਹਿੰਦੀ ਹੈ। ਉਸ ਦੇ ਬਾਹਰਲੇ ਬੂਹੇ ਦੀ ਚਾਬੀ ਇਕ ਹਟਵਾਣੀਏ ਰਾਮੂ ਕੋਲ ਰਹਿੰਦੀ ਸੀ ਜੋ ਆਏ ਗਏ ਦੀ ਰੋਟੀ ਤੇ ਜਲ-ਪਾਣੀ ਦਾ ਵੀ ਪ੍ਰਬੰਧ ਕਰਦਾ ਸੀ।

ਕਾਰ ਨੂੰ ਕਿਸੇ ਨਾ ਰੋਕਿਆ। ਉਹ ਸਿਧੀ ਹਵੇਲੀ ਦੇ ਬੂਹੇ ਅਗੇ ਜਾ ਖਲੋਤੀ। ਰਾਮੂ ਨੂੰ ਅਵਾਜ਼ ਦਿਤੀ ਗਈ। ਉਸ ਨੇ ਆ ਕੇ ਬੂਹੇ ਦਾ ਜੰਦਰਾ ਖੋਲ੍ਹ ਦਿਤਾ। ਕਾਰ ਅੰਦਰ ਚਲੀ ਗਈ ਤਾਂ ਬੂਹਾ ਮੁੜ ਬੰਦ ਹੋ ਗਿਆ। ਸਰਨ ਤੇ ਸ਼ੀਲਾ ਖ਼ੂਨੀ ਕੈਦੀਆਂ ਵਾਂਗ ਹਨੇਰੀ ਹਵੇਲੀ ਵਿਚ ਨਿਰਦੋਸ਼ ਕੈਦ ਕੀਤੀਆਂ ਗਈਆਂ।

ਹਵੇਲੀ ਦੀ ਦੂਸਰੀ ਛੱਤੇ, ਇਕ ਚੁਬਾਰੇ ਵਿਚ ਸ਼ੀਲਾ ਤੇ ਸਰਨ ਨੂੰ ਬੰਦ ਕੀਤਾ ਗਿਆ। ਬਾਹਰੋਂ ਕੁੰਡਾ ਮਾਰ ਕੇ ਉਹ ਸਾਰੇ ਬਦਮਾਸ਼ ਹਠਾਂ ਆ ਗਏ। ਵੀਰੂ ਡਰਾਈਵਰ ਕਾਰ ਲੈ ਕੇ ਮਾਨਸਿੰਘ ਵਾਲਾ ਨੂੰ ਮੁੜ ਆਇਆ।

ਜਿਸ ਚੁਬਾਰੇ ਵਿਚ ਉਹ ਬੰਦ ਸਨ, ਉਸ ਦੇ ਪਿਛਲੇ ਪਾਸੇ ਇਕ ਬਾਰੀ ਸੀ। ਉਸ ਬਾਰੀ ਨੂੰ ਖੋਲ੍ਹ ਕੇ ਸ਼ੀਲਾ ਨੇ ਹੇਠਾਂ ਵੇਖਿਆ। ਹਨੇਰੇ ਾ ਉਸ ਨੂੰ ਨਜ਼ਰ ਤਾਂ ਕੁਝ ਨਾ ਪਿਆ, ਪਰ ਉਸ ਨੇ ਕਿਆਸ ਕੀਤਾ

ਦੇ ਹੇਠਾਂ ਜ਼ਰੂਰ ਘਰ ਵਸਦੇ ਹਨ।

"ਭੈਣ ਜੀ, ਹੁਣ ਕੀ ਬਣੇਗ ? ਇਹ ਕਸਾਈ ਸਾਡੇ ਨਾਲ ਕੀ ਸਲੂਕ ਕਰਨਗੇ ?" ਡਡੋ-ਲਿਕੀ ਤੇ ਕੰਬਦੀ ਹੋਈ ਸਰਨ ਅਟਕ ਅਟਕ ਕੇ ਬੋਲੀ।

"ਹੁਣ ਮਰੀਏ ਜਾਂ ਖ਼ੁਆਰ ਹੋਈਏ, ਹੋਰ ਕੁਝ ਨਹੀਂ ਹੋ ਸਕਦਾ।" ਸ਼ੀਲਾ ਨੇ ਉਤਰ ਦਿਤਾ।

ਮੌਤ ਦਾ ਨਾਂ ਸੁਣ ਕੇ ਸਰਨ ਹੋਰ ਕੰਬੀ।

"ਉਹ ਹੁਣੇ ਆ ਕੇ ਸਾਡੀ ਮਿਟੀ ਖ਼ਰਾਬ ਕਰਨਗੇ। ਚੰਗਾ ਹੈ ਉਨ੍ਹਾਂ ਦੇ ਆਉਣ ਤੋਂ ਪਹਿਲਾਂ ਇਸ ਬਾਰੀ ਵਿਚੋਂ ਹੇਠਾਂ ਛਾਲਾਂ ਮਾਰ ਦੇਈਏ।" ਇਨਾ ਆਖ ਕੇ ਸ਼ੀਲਾ ਬਾਰੀ ਦੀ ਚੁਗਾਠ ਤੇ ਚੜ੍ਹ ਬੈਠੀ ਤੇ ਪ੍ਰਮਾਤਮਾ ਨੂੰ ਯਾਦ ਕਰ ਕੇ ਉਹਨੇ ਹੇਠਾਂ ਛਾਲ ਮਾਰ ਦਿਤੀ।

ਸਰਨ ਬੜੀ ਥੋੜ੍ਹ ਦਿਲੀ ਸੀ। ਸ਼ੀਲਾ ਦਾ ਡਿਗਣਾ ਵੇਖ ਕੇ ਉਹ ਆਪਣੇ ਆਪ ਨੂੰ ਕਾਬੂ ਵਿਚ ਨਾ ਰੱਖ ਸਕੀ। ਉਸ ਦੀ ਚੀਕ ਨਿਕਲ ਗਈ ਤੇ ਉਸ ਚੀਕ ਦੇ ਨਾਲ ਹੀ ਗਸ਼ ਖਾ ਕੇ ਪਿਛੇ ਡਿਗ ਪਈ ਤੇ ਬੇ-ਸੁਰਤ ਹੋ ਗਈ।

ਸ਼ੀਲਾ ਹਨੇਰੇ ਵਿਚ ਭੁਆਂਟਣੀਆਂ ਖਾਂਦੀ ਹੋਈ ਇਕ ਮਕਾਨ ਦੀ ਛੱਤ ਉਤੇ ਜਾ ਡਿਗੀ। ਉਸ ਦੇ ਡਿਗਣ ਦੇ ਖੜਾਕ ਨਾਲ ਘਰ ਵਾਲੇ ਜਾਗ ਪਏ। ਉਨ੍ਹਾਂ ਜਦੋਂ ਰੌਸ਼ਨੀ ਕਰ ਕੇ ਵੇਖਿਆ ਤਾਂ ਲਕੜਾਂ ਤੇ ਇਟਾਂ ਉਤੇ ਸ਼ੀਲਾ ਬੇਸੁਰਤ ਪਈ ਸੀ। ਸਿਰ ਪਾਟਾ ਹੋਇਆ ਸੀ ਤੇ ਉਸ ਵਿਚੋਂ ਲਹੂ ਤਤੀਰੀ ਬੰਨ੍ਹ ਕੇ ਡੁਲ੍ਹ ਰਿਹਾ ਸੀ।

ਘਰ ਵਾਲੇ ਬੜੇ ਧਰਮੀ ਤੇ ਦਇਆਵਾਨ ਮਨੁਖ ਸਨ। ਉਹ ਉਸੇ ਵੇਲੇ ਥਾਣੇ ਨੂੰ ਭਜੇ ਤੇ ਉਨ੍ਹਾਂ ਦੀਆਂ ਔਰਤਾਂ ਸ਼ੀਲਾ ਨੂੰ ਸੰਭਾਲਣ ਲੱਗੀਆਂ। ਪੁਲੀਸ ਆਈ, ਪਰ ਸ਼ੀਲਾ ਨੂੰ ਹੋਸ਼ ਨਾ ਆਈ। ਪੁਲੀਸ ਨੇ ਚੁਕ ਕੇ ਸ਼ੀਲਾ ਨੂੰ ਈਸਾਈ ਮਿਸ਼ਨ ਹਸਪਤਾਲ ਵਿਚ ਲੈ ਆਂਦਾ।

ਦੂਸਰੇ ਦਿਨ ਜਦੋਂ ਸ਼ੀਲਾ ਨੇ ਸੁਰਤ ਕੀਤੀ ਤਾਂ ਉਸ ਨੇ ਥਾਣੇਦਾਰ

ਦੇ ਪੁਛਣ ਤੇ ਬਿਆਨ ਦਿਤਾ, ਜਿਸ ਵਿਚ ਰਾਤ ਦੀ ਸਾਰੀ ਹੋਈ ਬੀਤੀ ਵਾਰਤਾ ਖੋਲ੍ਹ ਕੇ ਦਸ ਦਿਤੀ। ਅੰਤ ਵਿਚ ਤਰਲੇ ਨਾਲ ਬੇਨਤੀ ਕੀਤੀ ਕਿ ਸਰਨ ਦਾ ਪਤਾ ਕੀਤਾ ਜਾਏ।ਜੇ ਉਹ ਜੀਉਂਦੀ ਉਨ੍ਹਾਂ ਦੁਸ਼ਟਾਂ ਦੇ ਹੱਥ ਹੈ ਤਾਂ ਉਸ ਨੂੰ ਜ਼ਰੂਰ ਬਚਾਉਣਾ ਚਾਹੀਦਾ ਹੈ। ਥਾਣੇਦਾਰ ਉਸੇ ਵੇਲੇ ਸਿਪਾਹੀਆਂ ਸਮੇਤ ਸ: ਕਲਿਆਨ ਸਿੰਘ ਦੀ ਹਵੇਲੀ ਵਿਚ ਚਲਾ ਗਿਆ।

ਜਿਸ ਵੇਲੇ ਪੁਲੀਸ ਹਵੇਲੀ ਦੇ ਬੂਹੇ ਅਗੇ ਗਈ ਤਾਂ ਸਬੱਬ ਨਾਲ ਰਾਮੂ ਅੰਦਰੋਂ ਨਿਕਲਿਆ।। ਉਸ ਕੋਲ ਪਿਤਲ ਦਾ ਥਾਲ ਤੇ ਤਿੰਨ ਕੌਲੀਆਂ ਖਾਲੀ ਸਨ, ਜਿਸ ਤੋਂ ਪ੍ਰਤੀਤ ਹੁੰਦਾ ਸੀ ਕਿ ਉਹ ਕਿਸੇ ਨੂੰ ਰੋਟੀ ਖੁਆ ਕੇ ਆਇਆ ਸੀ। ਥਾਣੇਦਾਰ ਨੇ ਉਸ ਨੂੰ ਘੇਰ ਲਿਆ ਤੇ ਪੁਛਿਆ ਕਿ ਅੰਦਰ ਕੌਣ ਹੈ। ਉਸ ਨੇ ਝੱਟ ਝੂਠ ਦਾ ਆਸਰਾ ਲੈ ਲਿਆ ਕਿ ਸਰਦਾਰ ਕਲਿਆਨ ਸਿੰਘ ਦੀ ਸਰਦਾਰਨੀ ਧਰਮ ਕੌਰ ਆਈ ਹੈ। ਜਦੋਂ ਦੋ ਕੁ ਕੰਨਾਂ ਮੁਢ ਵੱਜੀਆਂ ਤਾਂ ਉਸ ਨੇ ਸਚੋ ਸੱਚ ਦੱਸ ਦਿਤਾ ਤੇ ਥਾਣੇਦਾਰ ਨੂੰ ਨਾਲ ਲੈ ਕੇ ਉਸ ਕਮਰੇ ਅਗੇ ਜਾ ਪਹੁੰਚਿਆ ਜਿਥੇ ਸਰਨ ਡੱਕੀ ਹੋਈ ਸੀ।

ਕਮਰੇ ਨੂੰ ਜੰਦਰਾ ਵੱਜਾ ਹੋਇਆ ਸੀ, ਰਾਮੂ ਨੇ ਜੰਦਰਾ ਖੋਲ੍ਹਿਆ ਤਾਂ ਅਗੇ ਸਰਨ ਮੰਜੀ ਉਤੇ ਜੂੜੀ ਪਈ ਸੀ। ਉਸ ਦਾ ਚਿਹਰਾ ਦਾਗੋ ਦਾਗ ਸੀ ਤੇ ਉਦਾਲੇ ਦੇ ਲੀੜੇ ਲੀਰੋ ਲੀਰ ਸਨ।

ਪੁਲੀਸ ਨੇ ਰਾਮੂ, ਗਜੂ ਤੇ ਪ੍ਰਤਾਪੇ ਨੂੰ ਫੜ ਲਿਆ। ਵੀਰੂ, ਗੇਜੂ ਤੇ ਸੱਜਨ ਸਿੰਘ ਦਾ ਪਤਾ ਪੁਛ ਲਿਆ। ਪਿਛਲਿਆਂ ਦੇ ਵਰੰਟ ਗ੍ਰਿਫਤਾਰੀ ਜਾਰੀ ਕਰ ਦਿਤੇ।ਪਹਿਲਿਆਂ ਨੂੰ ਹਵਾਲਾਟ ਦੇ ਦਿੱਤਾ। ਸਰਨ ਦਾ ਬਿਆਨ ਲੈ ਕੇ ਉਸ ਨੂੰ ਈਸਾਈ ਯਤੀਮਖਾਨੇ ਵਿਚ ਭੇਜ ਦਿੱਤਾ।

ਸ਼ੀਲਾ ਨੂੰ ਜਦੋਂ ਪੁਛਿਆ ਗਿਆ ਕਿ ਉਹ ਆਪਣੇ ਘਰ ਦਿਆਂ ਦਾ ਪਤਾ ਦੇਵੇ ਤਾਕਿ ਉਨ੍ਹਾਂ ਨੂੰ ਬੁਲਾਇਆ ਜਾਏ, ਤਾਂ ਉਸ ਨੇ ਇਹ ਉੱਤਰ ਦਿੱਤਾ, "ਮੇਰਾ ਹੋਰ ਕੋਈ ਨਹੀਂ, ਸਿਰਫ ਇਕ ਭਰਾ ਸ਼ਿਵ ਦਿਆਲ ਪਿੰਡ ਮਾਨਸਿੰਘ ਵਾਲਾ ਵਿਚ ਹੈ। ਉਸ ਨੂੰ ਪਤਾ ਦਿੱਤਾ ਜਾਏ।"

ਸ਼ਿਵ ਦਿਆਲ ਨੂੰ ਸੁਨੇਹਾ ਮਿਲ ਗਿਆ, ਪਾਰੋ ਤੇ ਗੋਮਤੀ ਨੂੰ ਨਾਲ ਲੈਕੇ ਉਹ ਮੋਗੇ ਪਹੁੰਚ ਗਿਆ ਤੇ ਤਿੰਨੇ ਜੀਅ ਸੇਵਾ ਵਿਚ ਲੱਗ ਗਏ। ਉਨ੍ਹਾਂ ਦੀ ਨਿਸ਼ਕਾਮ ਸੇਵਾ ਤੇ ਮੁਹੱਬਤ ਨੇ ਸ਼ੀਲਾ ਨੂੰ ਰਾਜ਼ੀ ਕਰ ਦਿੱਤਾ। ਅੱਜ ਉਹ ਤਿੰਨੇ ਸਵੇਰ ਵੇਲੇ ਮਿਲਣ ਆਏ, ਤਾਂ ਅੱਗੇ ਸ਼ੀਲਾ ਮੰਜੇ ਤੇ ਆਪਣੇ ਜੀਵਨ ਤੇ ਇਕ ਝਾਤ ਮਾਰ ਰਹੀ ਸੀ।

ਸ਼ੀਲਾ ਅਜੇ ਉਨ੍ਹਾਂ ਨਾਲ ਗੱਲਾਂ ਕਰਨ ਹੀ ਲੱਗੀ ਸੀ ਕਿ ਥਾਣੇਦਾਰ ਸਾਹਿਬ ਆਏ ਤੇ ਬੜੇ ਸਤਿਕਾਰ ਨਾਲ ਆਖਣ ਲੱਗੇ, "ਬੀਬੀ ਜੀ, ਹੁਣ ਆਪ ਦੀ ਹਾਲਤ ਕੁਝ ਚੰਗੀ ਹੈ, ਇਸ ਵਾਸਤੇ ਗਵਾਹੀ ਲਈ ਜ਼ਿਲੇ ਚਲੋ। ਕਾਰ ਤਿਆਰ ਹੈ।"

"ਚੰਗਾ ਜੀ", ਆਖ ਕੇ ਸ਼ੀਲਾ ਮੰਜੇ ਤੋਂ ਉੱਠਣ ਦਾ ਯਤਨ ਕਰਨ ਲੱਗੀ।

---

## ੨੯

"ਜਗੀਰ ਸਿੰਘ ਨੂੰ ਉਮਰ ਕੈਦ ਤੇ ਸ: ਕਲਿਆਨ ਸਿੰਘ ਨੂੰ ਦਸ ਸਾਲ", ਸਿਸ਼ਨ ਜੱਜ ਫੀਰੋਜ਼ਪੁਰ ਨੇ ਕ੍ਰਿਪਾਲ ਕੌਰ ਦੇ ਕਤਲ ਦਾ ਫੈਸਲਾ ਸੁਣਾ ਦਿਤਾ।

ਜੱਜ ਦੇ ਮੂੰਹੋਂ ਇਹ ਸ਼ਬਦ ਨਿਕਲਣ ਦੀ ਦੇਰ ਸੀ ਕਿ ਅਦਾਲਤ ਦੇ ਕਮਰੇ ਵਿਚ ਮੌਤ ਵਰਗੀ ਚੁਪ ਛਾ ਗਈ। ਸਰਦਾਰ ਸੁਖਦੇਵ ਸਿੰਘ ਐਡਵੋਕੇਟ ਨੇ ਆਪਣੀ ਵਿਤ ਤੋਂ ਬਹੁਤੀ ਬਹਿਸ ਤੇ ਤਿਆਰੀ ਕੀਤੀ,

ਪਰ ਜੱਜ ਦੇ ਦਿਲ ਤੇ ਕੱਖ ਅਸਰ ਨਾ ਹੋਇਆ। ਧਰਮ ਕੌਰ ਰੋਣ ਲਗ ਪਈ, ਬੱਚਿਆਂ ਦੀਆਂ ਡਾਡਾਂ ਨਿਕਲ ਗਈਆਂ ਤੇ ਸਰਦਾਰ ਕਲਿਆਨ ਸਿੰਘ ਦੀਆਂ ਅੱਖਾਂ ਨੀਵੀਆਂ ਹੋ ਗਈਆਂ। ਉਮਰ ਵਿਚ ਕੀਤੇ ਪਾਪਾਂ ਦੀਆਂ ਤਸਵੀਰਾਂ ਅੱਖਾਂ ਸਾਹਮਣੇ ਆ ਗਈਆਂ। ਸੁੱਖਣਾਂ ਸੁੱਖੀਆਂ ਐਵੇਂ ਗਈਆਂ। ਅਖੰਡ ਪਾਠ ਦੇ ਦੋ ਭੋਗ ਪਵਾਏ ਪਰ ਬਰੀ ਨਾ ਹੋਇਆ; ਦਸ ਸਾਲ ਜੇਲ ਵਿਚ ਰਹਿਣਾ ਪੈ ਗਿਆ।

ਪਿਛਲੇ ਬੂਹੇ ਥਾਣੀ ਜਜ ਉਠ ਕੇ ਤੁਰ ਗਿਆ। ਜਗੀਰ ਸਿੰਘ ਤੇ ਸਰਦਾਰ ਕਲਿਆਨ ਸਿੰਘ ਨੂੰ ਸਿਪਾਹੀਆਂ ਅੱਗੇ ਲਾ ਲਿਆ। ਅਦਾਲਤ ਦੇ ਕਮਰੇ ਵਿਚੋਂ ਬਾਹਰ ਨਿਕਲ ਕੇ ਖੁਲ੍ਹੀ ਥਾਂ ਤੇ ਆ ਗਏ। ਉਨ੍ਹਾਂ ਦੇ ਉਦਾਲੇ ਭੀੜ ਇਕੱਠੀ ਹੋ ਗਈ। ਭੀੜ ਦੀ ਕੋਈ ਪਰਵਾਹ ਨਾ ਕਰਦਾ ਹੋਇਆ, ਛੀਠਾਂ ਦੇ ਤਾਣ ਸ: ਕਲਿਆਨ ਸਿੰਘ ਆਪਣੇ ਸਹੁਰੇ ਸਰਦਾਰ ਬਹਾਦਰ ਗਜਨ ਸਿੰਘ, ਆਪਣੀ ਸੁਪਤਨੀ ਧਰਮ ਕੌਰ ਤੇ ਸਰਦਾਰ ਸੁਖਦੇਵ ਸਿੰਘ ਐਡਵੋਕੇਟ ਨੂੰ ਆਖਣ ਲੱਗਾ, "ਮੇਰੀ ਹਾਈ ਕੋਰਟ ਵਿਚ ਅਪੀਲ ਕਰੋ; ਮੁਕਦਮੇ ਵਿਚ ਕੁਝ ਨਹੀਂ, ਮੈਂ ਜ਼ਰੂਰ ਬਰੀ ਹੋ ਜਾਵਾਂਗਾ।" ਜਿਵੇਂ ਵਕੀਲਾਂ ਦੀ ਕੁਦਰਤੀ ਆਦਤ ਹੁੰਦੀ ਹੈ, ਸਰਦਾਰ ਸੁਖਦੇਵ ਸਿੰਘ ਨੇ ਵੀ ਉਸ ਦਾ ਹੌਸਲਾ ਵਧਾਉਂਦਿਆਂ ਹੋਇਆਂ ਆਖਿਆ, "ਅਪੀਲ ਜ਼ਰੂਰ ਮਨਜ਼ੂਰ ਹੋ ਜਾਏਗੀ, ਕੋਈ ਚਿੰਤਾ ਨਾ ਕਰੋ। ਅਸੀਂ ਹੁਣੇ ਜਾ ਕੇ ਸਾਰਾ ਬੰਦੋਬਸਤ ਕਰਦੇ ਹਾਂ।"

ਅਦਾਲਤ ਦੇ ਚਪੜਾਸੀ ਉਦਾਸ ਸਨ, ਕਿਉਂਕਿ ਜੇ ਕਲਿਆਨ ਸਿੰਘ ਬਰੀ ਹੋ ਜਾਂਦਾ ਤਾਂ ਉਨ੍ਹਾਂ ਨੂੰ ਇਨਾਮ ਮਿਲਣੇ ਸਨ। ਫਿਰ ਵੀ ਸ: ਬਚਿਤਰ ਸਿੰਘ ਨੇ ਉਨ੍ਹਾਂ ਨੂੰ ਰੁਪਿਆ ਰੁਪਿਆ ਇਨਾਮ ਦੇ ਕੇ ਉਨ੍ਹਾਂ ਦੀ ਉਦਾਸੀ ਦੂਰ ਕੀਤੀ।

ਕਲਿਆਨ ਸਿੰਘ ਤੇ ਉਸ ਦੇ ਹਮਦਰਦੀਆਂ ਨੂੰ ਇਸ ਗੱਲ ਦੀ ਖ਼ੁਸ਼ੀ ਸੀ ਕਿ ਸ਼ੀਲਾ ਤੇ ਸਰਨ ਗਵਾਹੀ ਵੇਲੇ ਹਾਜ਼ਰ ਨਹੀਂ ਹੋ ਸਕੀਆਂ। ਜੇ ਉਹ ਭੁਗਤ ਜਾਂਦੀਆਂ ਤਾਂ ਹਾਈ ਕੋਰਟ ਵਲੋਂ ਅਪੀਲ ਦੀ ਮਨਜ਼ੂਰੀ

ਈ ਆਸ ਨਹੀਂ ਸੀ ਰੱਖੀ ਜਾਂਦੀ। ਸ਼ਾਇਦ ਕਲਿਆਨ ਸਿੰਘ ਨੂੰ ਵੀ ਕਾਲੇ ਪਾਣੀ ਦੀ ਸਜ਼ਾ ਮਿਲ ਜਾਂਦੀ।

ਫੀਰੋਜ਼ਪੁਰ ਦੀਆਂ ਜ਼ਿਲਾ-ਕਚਹਿਰੀਆਂ ਤੇ ਸਿਸ਼ਨ ਦੀਆਂ ਅਦਾਲਤਾਂ ਨੇੜੇ ਨੇੜੇ ਹੀ ਹਨ। ਦੋਸ਼ੀਆਂ ਨੂੰ ਇਕੱਠੇ ਰੱਖਣ ਦੀ ਥਾਂ ਜ਼ਿਲਾ-ਕਚਹਿਰੀ ਵਿਚ ਹੀ ਹੈ। ਜਦੋਂ ਸਿਸ਼ਨ ਵਿਚੋਂ ਕਲਿਆਨ ਸਿੰਘ ਤੇ ਜਗੀਰ ਸਿੰਘ ਨੂੰ ਹੁਕਮ ਸੁਣਾਇਆ ਗਿਆ ਤਾਂ ਪੁਲੀਸ ਵਾਲੇ ਉਨ੍ਹਾਂ ਨੂੰ ਜ਼ਿਲਾ-ਕਚਹਿਰੀ ਵਲ ਲੈ ਆਏ, ਤਾਕਿ ਓਥੋਂ ਲਾਰੀ ਵਿਚ ਬਿਠਾ ਕੇ ਜੇਲ੍ਹ ਵਿਚ ਭੇਜਿਆ ਜਾਏ।

ਦੋਹਾਂ ਨੂੰ ਹੱਥਕੜੀਆਂ ਲੱਗੀਆਂ ਹੋਈਆਂ ਸਨ। ਪੁਲੀਸ ਦੀ ਕਰੜੀ ਨਿਗਰਾਨੀ ਹੇਠ ਹੌਲੀ ਹੌਲੀ ਤੁਰਦੇ ਹੋਏ ਜਦੋਂ ਸਰਦਾਰ ਤੇ ਉਸ ਦਾ ਮੁਨਸ਼ੀ ਜ਼ਿਲਾ-ਕਚਹਿਰੀ ਦੀ ਨੁਕਰ ਤੇ ਆਏ, ਅਗੋਂ ਇਕ ਕਾਰ ਆਈ। ਉਸ ਕਾਰ ਵਿਚ ਸ਼ੀਲਾ, ਸਰਨ, ਗੋਮਤੀ ਤੇ ਪਾਰੋ ਬੈਠੀਆਂ ਸਨ। ਸ਼ਿਵ ਦਿਆਲ ਵੀ ਉਨ੍ਹਾਂ ਦੇ ਨਾਲ ਸੀ। ਸ਼ੀਲਾ ਦੇ ਸਿਰ ਤੇ ਪੱਟੀ ਅਜੇ ਬੱਝੀ ਹੋਈ ਸੀ ਤੇ ਉਸ ਪਟੀ ਦੇ ਉਪਰ ਦੁਪੱਟਾ ਲਿਆ ਹੋਇਆ ਸੀ।

ਸ਼ੀਲਾ ਨੇ ਸੁਖਦੇਵ ਸਿੰਘ ਨੂੰ ਵੇਖ ਲਿਆ। ਉਸ ਦੇ ਦਿਲ ਨੂੰ ਕੁਝ ਕੁਝ ਹੋਇਆ। ਅੱਗੇ ਜਾਣ ਦਾ ਹੌਸਲਾ ਨਾ ਪਿਆ। ਥਾਣੇਦਾਰ ਅਗਲੀ ਸੀਟ ਤੇ ਬੈਠਾ ਸੀ, ਉਸ ਨੂੰ ਕਾਹਲੀ ਨਾਲ ਆਖਣ ਲੱਗੀ, "ਭਰਾ ਜੀ, ਡਰਾਈਵਰ ਨੂੰ ਆਖੋ ਕਾਰ ਰੋਕੇ। ਮੈਂ ਉਤਰ ਕੇ ਕਿਸੇ ਨੂੰ ਮਿਲਣਾ ਹੈ।

ਕਾਰ ਰੁਕ ਗਈ। ਸ਼ੀਲਾ ਕਾਰ ਵਿਚੋਂ ਬਾਹਰ ਨਿਕਲੀ। ਸਾਰੀ ਭੀੜ, ਸਿਪਾਹੀ, ਜਗੀਰ ਸਿੰਘ ਤੇ ਕਲਿਆਨ ਸਿੰਘ ਆਦਿਕ ਉਸ ਵਲ ਵੇਖਣ ਲਗ ਪਏ। ਪਿੰਡ ਮਾਨਸਿੰਘ ਵਾਲਾ ਦੇ ਜਿੰਨੇ ਵਾਸੀ ਸਨ, ਉਨ੍ਹਾਂ ਸਾਰਿਆਂ ਨੇ ਸ਼ੀਲਾ ਨੂੰ ਪਛਾਣ ਲਿਆ। ਕਲਿਆਨ ਸਿੰਘ ਦੀਆਂ ਅੱਖਾਂ ਤਾਂ ਭੋਂ ਵਿਚ ਗੱਡੀਆਂ ਗਈਆਂ।

ਸੱਟਾਂ ਦੇ ਕਾਰਨ ਸ਼ੀਲਾ ਕਮਜ਼ੋਰ ਹੋ ਗਈ ਸੀ। ਲੱਕ ਵੀ ਸਿੱਧਾ ਕਰ ਕੇ ਨਹੀਂ ਸੀ ਤੁਰ ਸਕਦੀ। ਇਸ ਵਾਸਤੇ ਹੌਲੀ ਹੌਲੀ ਤੁਰ ਕੇ ਭੀੜ

ਦੇ ਦੂਸਰੇ ਪਾਸੇ ਖਲੋਤੇ ਹੋਏ ਸੁਖਦੇਵ ਸਿੰਘ ਕੋਲ ਚਲੀ ਗਈ, ਤੇ ਉਸ ਦੇ ਪੈਰਾਂ ਤੇ ਡਿਗ ਪਈ। ਪੈਰਾਂ ਤੇ ਡਿੱਗਦੇ ਸਾਰ ਉਸ ਦੇ ਮੂੰਹੋਂ ਨਿਕਲਿਆ, "ਸੁਆਮੀ ਜੀ, ਮੇਰੀ ਭੁਲ ਬਖ਼ਸ਼ ਦਿਓ।"

"ਸ਼ੀਲਾ ! ਮੇਰੀ ਸ਼ੀਲਾ ! ਜਿਸ ਨੂੰ ਮੇਰਾ ਵਾਲ ਵਾਲ ਢੂੰਡ ਰਿਹਾ ਹੈ।" ਇਕੋ ਸਾਹੇ ਇਉਂ ਬੋਲਦਿਆਂ ਹੋਇਆਂ ਸੁਖਦੇਵ ਸਿੰਘ ਨੇ ਸ਼ੀਲਾ ਦਾ ਸਿਰ ਉਪਰ ਚੁਕ ਲਿਆ ਤੇ ਬੋਲੀ ਗਿਆ, "ਭੁਲ ਮੇਰੀ ਸੀ, ਮੈਂ ਭੁਲ ਦਾ ਫਲ ਪਾ ਲਿਆ। ਸਗੋਂ ਮੈਨੂੰ ਬਖ਼ਸ਼।"

ਕਲਿਆਨ ਸਿੰਘ, ਧਰਮ ਕੌਰ ਤੇ ਜਗੀਰ ਸਿੰਘ ਬੜੇ ਹੈਰਾਨ ਹੋਏ। ਉਨ੍ਹਾਂ ਦੇ ਸਾਹ ਉਪਰ ਦੇ ਉਪਰ, ਤੇ ਥਲੇ ਦੇ ਥਲੇ ਰਹਿ ਗਏ। ਨਿਗਾਹ ਭਰ ਕੇ ਦੇਖ ਨਾ ਸਕੇ। ਉਨ੍ਹਾਂ ਦੀਆਂ ਆਪਣੀਆਂ ਗ਼ਲਤੀਆਂ ਨੇ ਹੀ ਉਨ੍ਹਾਂ ਦੇ ਕਲੇਜਿਆਂ ਤੇ ਸਿਰਾਂ ਨੂੰ ਘੁੱਟ ਲਿਆ।

ਕਲਿਆਨ ਸਿੰਘ ਹੌਲੀ ਹੌਲੀ ਸ਼ੀਲਾ ਵਲ ਵਧਿਆ, ਹੱਥਕੜੀਆਂ ਵਾਲੇ ਹੱਥ ਜੋੜੇ ਤੇ ਅੱਖਾਂ ਵਿਚ ਅਣ-ਡੁਲ੍ਹੇ ਅੱਥਰੂ ਭਰ ਕੇ ਬੋਲਿਆ, "ਦੇਵੀ ਸ਼ੀਲਾ ! ਕੀ ਮੈਨੂੰ ਮੁਆਫ਼ ਕਰੇਂਗੀ ? ਮੇਰੀਆਂ ਅੱਜ ਅੱਖਾਂ ਖੁਲ੍ਹੀਆਂ ਹਨ, ਮੈਨੂੰ ਮੁਆਫ਼ ਕਰ ਦੇ। ਤੂੰ ਦੇਵੀ ਹੈਂ !" ਪਰ ਸ਼ੀਲਾ ਸੁਖਦੇਵ ਸਿੰਘ ਦੇ ਕੋਲ ਖਲੋਤੀ ਸੀ। ਉਸ ਦੇ ਪੈਰਾਂ ਵਲ ਵੇਖਦੀ ਹੋਈ ਅੱਖਾਂ ਵਿਚੋਂ ਤ੍ਰਿੱਪ ਤ੍ਰਿੱਪ ਅੱਥਰੂ ਕੇਰਦੀ ਰਹੀ। ਉਸ ਨੇ ਕਲਿਆਨ ਸਿੰਘ ਦੇ ਤਰਲੇ ਦਾ ਕੋਈ ਉਤਰ ਨਾ ਦਿੱਤਾ।